

ੴ ਵਾਹਿਗੁਰੂ ਜੀ ਕੀ ਫਤਹਿ ॥

13

# ਸਿੱਖ ਇਤਿਹਾਸ ਵਿਚੋਂ ਚੋਣਵੀਆਂ ਸਾਖੀਆਂ

## ਭਾਗ-1



3 ਰੁਪਏ

ਸਿੱਖ ਮਿਸ਼ਨਰੀ ਕਾਲਜ (ਰਜਿ.)

# 1. ਵੈਸ਼ਨੋ ਸਾਧ ਦਾ ਖੰਡਨ

ਗੁਰੂ ਨਾਨਕ ਦੇਵ ਜੀ ਆਪਣੇ ਪ੍ਰਚਾਰਕ ਦੌਰੇ ਤੇ 1508 ਈ: ਵਿਚ ਨਿਕਲੇ। ਇਹ ਦੌਰਾ ਖਾਸ ਤੌਰ ਤੇ ਹਿੰਦੂ ਤੀਰਥਾਂ ਵਲ ਸੀ। ਇਸ ਦੌਰੇ ਦੇ ਸਮੇਂ ਜਦੋਂ ਗੁਰੂ ਜੀ ਕੁਰੂਕਸ਼ੇਤਰ ਤੋਂ ਹਰਿਦੁਆਰ ਪਹੁੰਚੇ ਤਾਂ ਉਹਨਾਂ ਗੰਗਾ ਦੇ ਕੰਢੇ ਜਾ ਡੇਰਾ ਲਾਇਆ। ਉਸ ਦਿਨ ਵਿਸਾਖੀ ਦਾ ਪੁਰਬ ਸੀ। ਉਥੇ ਨਜ਼ਦੀਕ ਹੀ ਇਕ ਵੈਸ਼ਨੋ ਸਾਧ ਟਿਕਿਆ ਹੋਇਆ ਸੀ, ਉਸ ਦੀ ਕਾਫ਼ੀ ਪੁਛ ਪਰਤੀਤ ਸੀ। ਲੋਕੀਂ ਦੂਰ ਦੁਰਾਡਿਓਂ ਉਸ ਪਾਸ ਆ ਕੇ ਬੈਠਦੇ ਸਨ ਅਤੇ ਇਹ ਸਾਧ ਆਪਣੇ ਧਰਮੀ ਹੋਣ ਦਾ ਬਹੁਤ ਪੱਜ ਕਰ ਰਿਹਾ ਸੀ। ਗੁਰੂ ਸਾਹਿਬ ਨੇ ਉਸ ਦਾ ਪਾਜ ਉਘੇੜਣ ਵਾਸਤੇ ਜਾਣ-ਬੁਝ ਕੇ ਉਥੇ ਜਾ ਡੇਰਾ ਲਾਇਆ। ਦੂਜੇ ਦਿਨ ਸਵੇਰੇ ਸਾਧ ਨੇ ਇਸ਼ਨਾਨ ਕੀਤਾ ਅਤੇ ਭੋਜਨ ਪਕਾਉਣ ਦੀ ਤਿਆਰੀ ਕਰਨ ਲਗ ਪਿਆ। ਚੌਂਕਾ ਤਿਆਰ ਕਰਨ ਲਈ ਉਸਨੇ ਗਾਂ ਦੇ ਗੋਹੇ (ਗੰਬਰ) ਦਾ ਪੋਚਾ ਫੇਰਿਆ। ਲਕੜੀਆਂ ਨੂੰ ਸੁਚੀਆਂ ਕਰਨ ਲਈ, ਉਹਨਾਂ ਨੂੰ ਧੋਤਾ। ਚੌਂਕੇ ਦੇ ਆਲੇ-ਦੁਆਲੇ 'ਕਾਰo (ਲਕੀਰ) ਖਿਚੀ ਅਤੇ ਲਕੜਾਂ ਬਾਲੀਆਂ। ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਅੱਗ ਲਿਆਉਣ ਵਾਸਤੇ ਉਸ ਸਾਧ ਪਾਸ ਭੇਜਿਆ। ਜਦ ਮਰਦਾਨਾ ਜੀ ਉਸਦੇ ਚੌਂਕੇ ਕੋਲ ਪਹੁੰਚੇ ਤਾਂ ਸਾਧ ਲੋਹਾ ਲਾਖਾ ਹੋ ਕੇ ਗਾਲ੍ਹਾਂ ਕੱਢਣ ਲੱਗ ਪਿਆ ਅਤੇ ਕਹਿਣ ਲਗਾ...ਤੂੰ ਮੇਰਾ ਚੌਂਕਾ ਅਪਵਿਤ੍ਰ ਕਰ ਦਿਤਾ ਹੈ, ਗੁਸੇ ਵਿਚ ਸਾਧ ਅੱਗ ਦੀ ਚੁਆਤੀ ਲੈ ਕੇ ਮਰਦਾਨਾ ਜੀ ਦੇ ਪਿਛੇ ਦੌੜਿਆ। ਮਰਦਾਨਾ ਜੀ, ਸਤਿਗੁਰੂ ਜੀ ਪਾਸ ਪੁਜੇ ਤੇ ਮਗਰੇ ਮਗਰ ਸਾਧ ਵੀ ਪਹੁੰਚ ਗਿਆ।

ਜਦ ਗੁਰੂ ਨਾਨਕ ਸਾਹਿਬ ਨੇ ਉਸ ਸਾਧ ਨੂੰ ਪੁਛਿਆ ਕਿ ਹੇ ਸਾਧੂ ਜੀ ! ਆਪ ਇਤਨੇ ਗੁਸੇ ਵਿਚ ਕਿਉਂ ਹੋ, ਅਸੀਂ ਤਾਂ ਤੁਹਾਡੇ ਪਾਸੋਂ ਕੇਵਲ ਅੱਗ ਹੀ ਮੰਗਵਾਈ ਸੀ ਤਾਂ ਸਾਧ ਗੁਸੇ ਵਿਚ ਕਹਿਣ ਲਗਾ ਕਿ ਇਸ ਮਿਰਾਸੀ ਦਾ ਮੇਰੇ ਚੌਂਕੇ ਉਤੇ ਪਰਛਾਵਾਂ ਪੈ ਗਿਆ ਹੈ, ਅਤੇ ਉਸ ਨਾਲ ਮੇਰਾ ਚੌਂਕਾ ਅਪਵਿਤ੍ਰ ਹੋ ਗਿਆ ਹੈ, ਕਿਉਂਕਿ ਇਹ ਸ਼ੂਦਰ ਹੈ ਇਸ ਲਈ ਮੇਰਾ ਜਨਮ ਭ੍ਰਿਸ਼ਟ ਹੋ ਗਿਆ ਹੈ।

ਗੁਰੂ ਸਾਹਿਬ ਨੇ ਕਹਿਆ, ਇਹ ਕਿਵੇਂ ਹੋ ਗਿਆ, ਇਹ ਵੀ ਤਾਂ ਮਨੁਖ ਹੀ ਹੈ। ਉਸ ਸਾਧ ਨੇ ਉੱਤਰ ਦਿਤਾ—ਨਹੀਂ, ਇਹ ਮਨੁਖ ਨਹੀਂ, ਸ਼ੂਦਰ ਹੈ। ਗੁਰੂ ਸਾਹਿਬ ਨੇ ਸਮਝਾਇਆ ਕਿ ਪਰਮਾਤਮਾ ਇਨ੍ਹਾਂ ਬਾਹਰਲੇ ਵਿਖਾਵਿਆਂ ਭਾਵ ਬਾਹਰ ਦੀ ਸੁਚ, ਉਤੇ ਨਹੀਂ ਰੀਝਦਾ। ਉਸ ਦੇ ਬਹਿਣ ਦੀ ਥਾਂ ਮਨੁਖ ਦਾ ਹਿਰਦਾ ਹੈ। ਜੇ ਹਿਰਦੇ ਵਿਚ ਨਿਰਦਇਤਾ ਹੈ, ਨਫ਼ਰਤ ਹੈ, ਪਰਾਈ ਨਿੰਦਾ ਹੈ; ਕਰੋਧ ਆਦਿਕ ਨੀਚ ਵਿਕਾਰ ਹਨ, ਤਾਂ ਅਜਿਹੇ ਮੈਲੇ ਹਿਰਦੇ ਵਿਚ ਪਰਮਾਤਮਾ ਬੈਠਣ ਨੂੰ ਤਿਆਰ ਨਹੀਂ ਹੋ ਸਕਦਾ, ਸਾਰੀ ਖਲਕਤ ਵਿਚ ਉਸ ਨੂੰ ਵੇਖੋ। ਕਿਸੇ ਬੰਦੇ ਨੂੰ ਭੀ ਨੀਵੀਂ ਜਾਤ ਦਾ ਸਮਝਕੇ ਉਸ ਤੋਂ ਨਫ਼ਰਤ ਨਾ ਕਰੋ। ਨਫ਼ਰਤ ਕੇਵਲ ਭੈੜੇ ਕੰਮਾਂ ਤੋਂ ਕਰੋ।

---

oਅਤ੍ਰਿ ਰਿਖੀ ਅਨੁਸਾਰ ਜੇ ਕਾਰ ਨਾ ਕੱਢੀ ਜਾਵੇ ਤਾਂ ਅੰਨ ਦਾ ਰਸ ਰਾਖਸ਼ ਲੈ ਜਾਂਦੇ ਹਨ। ਇਹ ਬ੍ਰਾਹਮਣੀ ਮਤ ਦਾ ਵਹਿਮ ਹੈ।

ਇਸ ਪ੍ਰਕਾਰ ਝਗੜਾ ਹੋਣ ਕਰਕੇ ਅਤੇ ਉਸ ਸਾਧ ਦੀ ਆਪਣੀ ਉੱਚੀ ਆਵਾਜ਼ ਕਾਰਨ ਬਹੁਤ ਸਾਰੇ ਲੋਕ ਇਕੱਠੇ ਹੋ ਗਏ ਅਤੇ ਇਕ ਦੂਜੇ ਨੂੰ ਪੁਛਣ ਲਗੇ ਕਿ ਇਥੇ ਕੀ ਹੋ ਗਿਆ ਹੈ ਤੇ ਕਾਹਦਾ ਝਗੜਾ ਹੈ। ਉਹ ਸਾਧ ਲਗਾਤਾਰ ਉੱਚੀ ਉੱਚੀ ਰੌਲਾ ਪਾਈ ਜਾ ਰਿਹਾ ਸੀ ਅਤੇ ਭਾਈ ਮਰਦਾਨਾ ਜੀ ਨੂੰ ਬੁਰਾ ਭਲਾ ਕਹਿ ਰਿਹਾ ਸੀ। ਉਹ ਸਾਧ, ਲੋਹਾ ਲਾਖਾ ਹੋ ਕੇ ਆਖ ਰਿਹਾ ਸੀ ਕਿ ਇਸ ਸੂਦਰ ਨੇ ਮੇਰਾ ਧਰਮ ਭ੍ਰਿਸ਼ਟ ਕਰ ਦਿਤਾ ਹੈ ਅਤੇ ਇਸ ਦੇ ਪਰਛਾਵੇਂ ਨਾਲ ਮੇਰਾ ਚੌਂਕਾ ਭਿੱਟ ਗਿਆ ਹੈ, ਮੈਂ ਹੁਣ ਭੋਜਨ ਕਿਵੇਂ ਛਕਾਂਗਾ ? ਇਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਉੱਚੀ ਸੁਰ ਵਿਚ ਇਹ ਸ਼ਬਦ ਉਚਾਰਿਆ :

**—ਕੁਬੁਧਿ ਡੂਮਣੀ, ਕੁਦਇਆ ਕਸਾਇਣਿ,**
**ਪਰਨਿੰਦਾ ਘਟ ਚੂਹੜੀ, ਮੁਠੀ ਕ੍ਰੋਧਿ ਚੰਡਾਲਿ ॥**
**ਕਾਰੀ ਕਢੀ ਕਿਆ ਥੀਐ, ਜਾ ਚਾਰੇ ਬੈਠੀਆਂ ਨਾਲਿ ॥**
**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ ॥**
**ਨਾਨਕ ਅਗੈ ਉਤਮ ਸੇਈ, ਜਿ ਪਾਪਾਂ ਪੰਦਿ ਨ ਦੇਹੀ ॥** ਮ: ੧ (੯੧)

(ਕੁਬੁਧਿ—ਭੈੜੀ ਮਤ। ਡੂਮਣੀ—ਮਿਰਾਸਣ। ਕੁਦਇਆ—ਬੇ-ਤਰਸੀ। ਘਟ—ਅੰਦਰ। ਮੁਠੀ—ਠੱਗੀ। ਕਾਰੀ—ਪੰਡਿਤ ਲੋਕ ਭੋਜਨ ਛਕਣ ਤੋਂ ਪਹਿਲਾ ਚੌਂਕਾ ਪਾ ਆਲੇ ਦੁਆਲੇ 'ਲਕੀਰ' ਪਾਉਂਦੇ ਹਨ। ਕਰਣੀ—ਉੱਚਾ ਆਚਰਨ। ਪਾਪਾਂ ਪੰਦਿ—ਪਾਪਾਂ ਵਾਲੀ ਸਿਖਿਆ।)

'ਭਾਵ' ਭੈੜੀ ਮਤ ਮਨੁਖ ਦੇ ਅੰਦਰ ਦੀ ਮਿਰਾਸਣ ਹੈ, ਬੇ-ਤਰਸੀ ਕਸਾਇਣ ਹੈ; ਪਰਾਈ ਨਿੰਦਿਆ ਅੰਦਰ ਦੀ ਚੂਹੜੀ ਹੈ ਤੇ ਕਰੋਧ ਚੰਡਾਲਣੀ ਹੈ ਜਿਸ ਨੇ ਜੀਵ ਦੇ ਸ਼ਾਂਤ ਸੁਭਾਉ ਨੂੰ ਠੱਗ ਰਖਿਆ ਹੈ। ਜੇ ਇਹ ਚਾਰੇ ਹੀ ਅੰਦਰ ਬੈਠੀਆਂ ਹੋਣ, ਤਾਂ ਬਾਹਰ ਚੌਂਕਾ ਸੁਚਾ ਰੱਖਣ ਲਈ ਲਕੀਰਾਂ (ਕਾਰ) ਕੱਢਣ ਦਾ ਕੀ ਲਾਭ ? ਗੁਰੂ ਨਾਨਕ ਸਾਹਿਬ ਸਿਖਿਆ ਦਿੰਦੇ ਹਨ ਕਿ ਜੋ ਮਨੁਖ 'ਸੱਚ' ਨੂੰ ਚੌਂਕਾ ਸੁਚਾ ਕਰਨ ਦੀ ਜੁਗਤਿ ਬਣਾਂਦੇ ਹਨ, ਉਚੇ ਆਚਰਨ ਨੂੰ ਚੌਂਕੇ ਦੀਆਂ ਲਕੀਰਾਂ ਬਣਾਂਦੇ ਹਨ, ਜੋ ਨਾਮ ਜਪਦੇ ਹਨ ਤੇ ਇਸ ਨੂੰ ਤੀਰਥ-ਇਸ਼ਨਾਨ ਸਮਝਦੇ ਹਨ, ਜੋ ਹੋਰਨਾਂ ਨੂੰ ਭੀ ਪਾਪਾਂ ਵਾਲੀ ਸਿਖਿਆ ਨਹੀਂ ਦਿੰਦੇ, ਉਹ ਮਨੁਖ ਪ੍ਰਭੂ ਦੀ ਹਜ਼ੂਰੀ ਵਿਚ ਚੰਗੇ ਗਿਣੇ ਜਾਂਦੇ ਹਨ।

ਸ਼ਬਦ ਦੇ ਭੋਗ ਉਪਰੰਤ ਸਾਰੀ ਖਲਕਤ ਗੁਰੂ ਸਾਹਿਬ ਕੋਲ ਬੈਠ ਕੇ ਉਹਨਾਂ ਦੇ ਨਵੇਂ ਨਵੇਂ ਵਿਚਾਰ ਸੁਣਨ ਲਗ ਪਈ। ਵੈਸ਼ਨੋ ਸਾਧ ਦੀਆਂ ਅੱਖਾਂ ਵੀ ਖੁਲ੍ਹ ਗਈਆਂ। ਉਸ ਨੂੰ ਪਹਿਲੀ ਵਾਰ ਇਹ ਮਹਿਸੂਸ ਹੋਇਆ ਕਿ ਉਸਦੇ ਮਨ ਵਿਚ ਤਾਂ ਸਾਰੀਆਂ ਭੈੜੀਆਂ ਕਰਤੂਤਾਂ ਭਰੀਆਂ ਪਈਆਂ ਹਨ, ਤਾਂ ਉਹ ਆਪਣੇ ਆਪ ਨੂੰ ਪਵਿਤ੍ਰ ਕਿਵੇਂ ਕਹਿ ਸਕਦਾ ਹੈ। ਸਤਿਗੁਰਾਂ ਦੇ ਵਿਚਾਰ ਸੁਣ ਕੇ ਵੈਸ਼ਨੋ ਸਾਧ ਤੇ ਬਹੁਤ ਸਾਰੇ ਹੋਰ ਬੰਦੇ ਇਸ ਸੱਚੇ ਮਤ ਨੂੰ ਧਾਰਨ ਕਰਕੇ ਗੁਰੂ ਕੇ 'ਸਿੱਖ' ਬਣੇ।

ਅੱਜ ਵੀ ਸਿੱਖ ਸ਼ਕਲ ਵਿਚ ਬਹੁਤ ਸਾਰੇ ਸਾਧੂ, ਗਿਆਨੀ, ਯੋਗੀ, ਪ੍ਰਚਾਰਕ ਆਦਿ



ਬਾਹਰ ਦੀ ਸਫੈਦ-ਪੋਸ਼ੀ ਅਤੇ ਧਾਰਮਕ ਲਿਬਾਸ ਦਿਖਾ ਦਿਖਾ ਕੇ ਆਮ ਸੰਗਤਾਂ ਨੂੰ ਠਗਦੇ ਹਨ, ਜਦ ਕਿ ਉਹਨਾਂ ਦੇ ਅੰਦਰ ਮਾਇਆ ਦਾ ਪ੍ਰਭਾਵ ਹੁੰਦਾ ਹੈ ਅਤੇ ਉਹਨਾਂ ਦੇ ਮਨ ਕਾਮ, ਕਰੋਧ, ਲਾਲਚ, ਹੰਕਾਰ ਆਦਿ ਸਾਰੇ ਔਗੁਣਾਂ ਨਾਲ ਲਿਬੜੇ ਪਏ ਹਨ। ਸਿੱਖ ਸੰਗਤਾਂ ਨੂੰ ਐਸੇ ਭੇਖਧਾਰੀਆਂ ਜਾਂ ਕਲੋਤਾਂ ਕੋਲੋਂ ਸੁਚੇਤ ਰਹਿਣ ਦੀ ਲੋੜ ਹੈ ਅਤੇ ਗੁਰਮਤਿ ਫਿਲਾਸਫੀ ਨੂੰ ਸਮਝਣ ਦਾ ਆਪ ਯਤਨ ਕਰਨਾ ਚਾਹੀਦਾ ਹੈ।

# 2. ਕਲਜੁਗ ਪੰਡੇ ਦੀ ਸੁਧਾਈ

ਗੁਰੂ ਨਾਨਕ ਦੇਵ ਜੀ ਆਪਣੇ ਪਹਿਲੇ ਪਰਚਾਰ ਦੌਰੇ (ਉਦਾਸੀ) ਸਮੇਂ ਗੁਰਮਤਿ ਪਰਚਾਰ ਕਰਦਿਆਂ ਹੋਇਆਂ ਲੋਕਾਂ ਨੂੰ ਪਖੰਡ ਵਹਿਮਾਂ ਤੋਂ ਮੁਕਤ ਕਰਦਿਆਂ ਹੋਇਆਂ ਉਚ ਨੀਚ ਤੇ ਜ਼ਾਤ-ਪਾਤ ਦੇ ਵਿਤਕਰੇ ਮਿਟਾਉਂਦਿਆਂ ਹੋਇਆਂ ਤੇ ਭੇਖੀ ਸਾਧਾਂ ਤੇ ਜੋਗੀਆਂ ਤੋਂ ਉਹਨਾਂ ਦਾ ਖਹਿੜਾ ਛੁਡਾਂਦਿਆਂ ਹੋਇਆਂ 'ਕਟਕ' ਤੋਂ ਹੋ ਕੇ 'ਜਗਨਨਾਥ ਪੁਰੀ' ਪੁਜੇ। ਇਹ ਸੰਨ 1510 ਦਾ ਵਾਕਿਆ ਹੈ : ਉਥੇ ਇਕ ਕਲਜੁਗ ਨਾਮੀ ਪੰਡਤ ਦਾ ਡੇਰਾ ਸੀ। ਜੋ ਤਰਕ-ਵਿਦਿਆ ਦਾ ਜਾਣੂ ਸੀ ਤੇ ਬਹੁਤ ਧਨਾਢ ਸੀ। ਅਨੇਕਾਂ ਯਾਤਰੂ ਇਸਦੇ ਜਜਮਾਨ ਸਨ ਤੇ 'ਪੁਰੀ' ਆ ਕੇ ਇਸ ਕੋਲ ਠਹਿਰਦੇ ਸਨ।

ਇਹ ਪੰਡਾ ਭੋਲੇ ਭਾਲੇ ਲੋਕਾਂ ਨੂੰ, ਜਿਨ੍ਹਾਂ ਨੂੰ ਸੱਚੇ-ਧਰਮ ਦਾ ਪਤਾ ਹੀ ਨਹੀਂ ਸੀ, ਲੁਟ ਰਿਹਾ ਸੀ। ਅਮੀਰ ਲੋਕ ਇਸ ਪੰਡੇ ਰਾਹੀਂ ਆਪਣੇ ਭਵਿੱਖ ਬਾਰੇ ਜਾਂ ਅਗਲੇ ਜਨਮ ਬਾਰੇ ਚੰਗੀਆਂ ਚੰਗੀਆ ਗੱਲਾਂ ਸੁਣ ਕੇ ਪ੍ਰਸੰਨ ਹੁੰਦੇ ਸਨ ਅਤੇ ਵਧ-ਚੜ੍ਹਕੇ ਮਾਇਆ ਭੇਟ ਕਰਦੇ ਸਨ।

ਜਗਨਨਾਥ ਪੁਰੀ ਵਿਚ ਸਤਿਗੁਰੂ ਜੀ ਨੇ ਝੂਠੀ ਆਰਤੀ ਦਾ ਖੰਡਨ ਤਾਂ ਕੀਤਾ ਹੀ ਸੀ ਉਸਦੇ ਨਾਲ ਕਲਜੁਗ ਪੰਡਤ ਦਾ ਪਾਜ ਵੀ ਉਘੇੜਿਆ। ਕਲਜੁਗ ਪੰਡਾ ਉਥੇ ਸਮਾਧੀ ਲਾਈ ਬੈਠਾ ਸੀ। ਅਨੇਕਾਂ ਸ਼ਰਧਾਲੂ ਉਸਦੇ ਆਲ-ਦੁਆਲੇ ਸਨ। ਉਸਦੇ ਸਾਹਮਣੇ ਇਕ ਗੜਵਾ ਪਿਆ ਸੀ ਜਿਸ ਦੇ ਵਿਚ ਯਾਤਰੂ ਮਾਇਆ ਪਾ ਰਹੇ ਸਨ। ਇਹ ਪੰਡਾ ਕਦੇ ਅੱਖਾਂ ਬੰਦ ਕਰ ਲੈਂਦਾ ਸੀ ਅਤੇ ਕਦੇ ਖੋਹਲ ਲੈਂਦਾ ਸੀ। ਫਿਰ ਕਦੇ ਹੱਥ ਨਾਲ ਨੱਕ ਦੀ ਇਕ ਨਾਸ ਬੰਦ ਕਰਦਾ, ਕਦੇ ਦੂਜੀ। ਕਦੇ ਕਹਿੰਦਾ ਕਿ ਹੁਣ ਮੈਨੂੰ ਬੈਕੁੰਠ ਵਿਚੋਂ ਵਿਸ਼ਨੂੰ ਭਗਵਾਨ ਦੇ ਦਰਸ਼ਨ ਹੋ ਰਹੇ ਹਨ ਤੇ ਇਸੇ ਤਰ੍ਹਾਂ ਹੀ ਕਦੀ ਕਹੇ ਕਿ ਮੈਨੂੰ ਹੁਣ ਸ਼ਿਵਪੁਰੀ ਤੇ ਬ੍ਰਹਮਪੁਰੀ ਦੇ ਦਰਸ਼ਨ ਹੋ ਰਹੇ ਹਨ। ਸ਼ਰਧਾਲੂ ਚੁਪ ਸਾਧ ਕੇ ਉਸ ਦੀਆਂ ਗੱਲਾਂ ਨੂੰ ਬੜੇ ਹੈਰਾਨ ਹੋ ਕੇ ਸੁਣੀ ਜਾ ਰਹੇ ਸਨ ਅਤੇ ਇਸ ਆਸ ਵਿਚ ਬੈਠੇ ਸਨ ਕਿ ਹੁਣ ਇਹ ਸਾਨੂੰ ਵੀ ਪੁਰੀਆਂ ਦੇ ਦਰਸ਼ਨ ਕਰਵਾਏਗਾ। ਉਸਨੇ ਸਭ ਨੂੰ ਕਿਹਾ ਕਿ ਤੁਸੀਂ ਵੀ ਅੱਖਾਂ ਬੰਦ ਕਰਕੇ ਬੈਕੁੰਠ ਦਾ ਧਿਆਨ ਧਰੋ, ਤੁਹਾਨੂੰ ਭੀ ਮੈਂ ਦਰਸ਼ਨ ਕਰਾਉਂਦਾ ਹਾਂ।

ਜਦੋਂ ਸਭ ਨੇ ਅੱਖਾਂ ਬੰਦ ਕਰ ਲਈਆਂ ਤਾਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਇਸ਼ਾਰਾ ਕੀਤਾ ਕਿ ਇਹ ਗੜਵਾ ਚੁਕ ਕੇ ਇਸ ਦੇ ਪਿਛੇ ਝਾੜੀ ਵਿਚ ਰੱਖ ਦੇਵੇਂ। ਜਦੋਂ ਪਾਂਡੇ ਨੇ ਅੱਖਾਂ ਖੋਲ੍ਹ ਕੇ ਵੇਖਿਆ ਤਾਂ ਗੜਵਾ ਅੱਗੇ ਨਾ ਮਿਲਿਆ। ਉਸਨੇ ਬਹੁਤ ਸ਼ੋਰ ਮਚਾਇਆ, ਅਤੇ ਕਰੋਧ ਵਿਚ ਆ ਕੇ ਕਹਿਣ ਲਗਾ ਕਿ ਮੇਰਾ ਗੜਵਾ ਕਿਸਨੇ ਚੁਕਿਆ ਹੈ। ਸੰਤ ਲੋਗੋਂ ਕੇ ਸਾਥ ਮਸ਼ਕਰੀ ਕਰਨਾ ਠੀਕ ਨਹੀਂ, ਹਮ ਪੈਸੇ ਕਾ ਲਾਲਚ ਨਹੀਂ ਕਰਤੇ, ਆਦਿ।

ਯਾਤਰੂ ਪਰੇਸ਼ਾਨ ਹੋ ਗਏ। ਜਦ ਉਸ ਸਾਧ ਨੇ ਰੌਲਾ-ਰੱਪਾ ਪਾਇਆ ਤੇ ਹੋਰ ਖਲਕਤ ਇਕੱਠੀ ਹੋ ਗਈ, ਤਾਂ ਗੁਰੂ ਸਾਹਿਬ ਨੇ ਅੱਗੇ ਵੱਧ ਕੇ ਕਿਹਾ "ਪੰਡਤ ਜੀ! ਤਹਾਨੂੰ ਤੇ ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨੂਪੁਰੀ ਆਦਿ ਸਾਰੇ ਲੋਕ ਨਜ਼ਰ ਆ ਰਹੇ ਸਨ ਤੁਸੀਂ ਆਪ ਹੀ ਨਜ਼ਰ ਮਾਰੋ, ਸ਼ਾਇਦ ਕਿਤੇ ਤੁਹਾਡਾ ਗੜਵਾ ਵੀ ਨਜ਼ਰ ਆ ਜਾਵੇ। ਇਹ ਸੁਣ ਕੇ ਪਾਂਡਾ ਹੋਰ ਵੀ ਕਲਪਿਆ। ਕੋਲੋਂ ਲੋਕਾਂ ਨੇ ਵੀ ਕਿਹਾ, ਪੰਡਤ ਜੀ, ਤੁਹਾਨੂੰ ਤ੍ਰਿਲੋਕੀ ਦੇ ਦਰਸ਼ਨ ਹੋ ਰਹੇ ਹਨ, ਤੇ ਗੜਵਾ ਨਹੀਂ ਲਭ ਰਿਹਾ, ਇਹ ਕਿਵੇਂ ? ਲੋਕਾਂ ਨੂੰ ਉਸ ਪਾਂਡੇ ਦੇ ਪਖੰਡ ਦੀ ਸਮਝ ਆ ਗਈ। ਗੁਰੂ ਜੀ ਨੇ ਉਸ ਪਾਂਡੇ ਦਾ ਚੰਗਾ ਪਾਜ ਉਘੇੜਿਆ ਅਤੇ ਲੋਕਾਂ ਨੂੰ ਸਮਝਾਇਆ ਕਿ ਜਿਹੜੇ ਅੱਖਾਂ, ਨੱਕ, ਕੰਨ ਆਦਿ ਬੰਦ ਕਰਕੇ ਬਗਲ-ਸਮਾਧੀਆਂ ਲਾਉਂਦੇ ਹਨ, ਉਹਨਾਂ ਬੰਦਿਆਂ ਤੇ ਕਦੇ ਵਿਸ਼ਵਾਸ਼ ਨਾ ਕਰੋ । ਇਹ ਹੁਣੇ ਹੀ ਤ੍ਰਿਲੋਕੀ ਦੀਆਂ ਗੱਲਾਂ ਦਸਦਾ ਸੀ, ਪਰ ਇਸ ਨੂੰ ਆਪਣੇ ਪਿਛੇ ਪਿਆ ਗੜਵਾ ਨਜ਼ਰ ਨਹੀਂ ਆਇਆ । ਇਹ ਤਾਂ ਕੇਵਲ ਮਾਤ੍ਰ ਮਾਇਆ ਠੱਗਣ ਦਾ ਹੀ ਢੌਂਗ ਸੀ ।

ਸਤਿਗੁਰੂ ਜੀ ਨੇ ਕਲਿਜੁੰਗ ਪਾਂਡੇ ਤੇ ਸਭ ਯਾਤਰੂਆਂ ਨੂੰ ਸੰਬੋਧਨ ਕਰਕੇ ਸਮਝਾਇਆ ਕਿ ਅੱਖਾਂ, ਕੰਨ, ਨੱਕ ਬੰਦ ਕਰਕੇ ਬਗਲ-ਸਮਾਧੀਆਂ ਲਗਾਉਣ ਨਾਲ ਮਾਇਆ ਤਾਂ ਠੱਗੀ ਜਾ ਸਕਦੀ ਹੈ ਪਰ ਇਸ ਨਾਲ ਆਚਰਨ ਤੇ ਆਤਮਕ ਜੀਵਨ ਉਚਾ ਨਹੀਂ ਹੋ ਸਕਦਾ । ਮਨੁਖਾ ਜਨਮ ਇਹਨਾਂ ਪਖੰਡਾਂ ਵਿਚ ਜ਼ਾਇਆ ਕਰਨ ਲਈ ਨਹੀਂ ਮਿਲਿਆ । ਪਰਮਾਤਮਾ ਦੀ ਯਾਦ ਹੀ ਜ਼ਿੰਦਗੀ ਦਾ ਸਹੀ ਰਸਤਾ ਹੈ, ਕਿਉਂਕਿ ਸਿਮਰਨ ਦੀ ਬਰਕਤ ਨਾਲ ਮਨੁਖ ਨੂੰ ਮਾਇਆ ਦੇ ਮੋਹ ਤੋਂ ਖਲਾਸੀ ਮਿਲਦੀ ਹੈ ।

ਕਲਜੁਗ ਪੰਡੇ ਦੇ ਮਨ ਤੇ ਗੁਰੂ ਸਾਹਿਬ ਦੀ ਸ਼ਖਸੀਅਤ ਤੇ ਉਹਨਾਂ ਦੇ ਸੱਚੇ ਬਚਨਾਂ ਦਾ ਬਹੁਤ ਪ੍ਰਭਾਵ ਪਿਆ। ਉਸ ਨੇ ਗੁਰੂ ਸਾਹਿਬ ਨੂੰ ਆਪਣੇ ਕੋਲ ਠਹਿਰਣ ਦੀ ਬੇਨਤੀ ਕੀਤੀ। ਗੁਰੂ ਜੀ ਉਸ ਕੋਲ ਰੁਕੇ ਅਤੇ ਉਸ ਨੂੰ ਗੁਰਮਤਿ ਦੀ ਸੋਝੀ ਕਰਵਾਈ । ਪੰਡਾ ਗੁਰੂ ਜੀ ਦਾ ਸਿੱਖ ਬਣ ਗਿਆ ਤੇ ਗੁਰੂ ਸਾਹਿਬ ਨੇ ਉਸਨੂੰ ਉਸ ਇਲਾਕੇ ਵਿਚ ਗੁਰਮਤਿ ਦਾ ਪਰਚਾਰਕ ਥਾਪ ਦਿੱਤਾ । ਪਹਿਲਾਂ ਜਿਵੇ ਉਹ ਲੋਕਾਂ ਨੂੰ ਠਗਿਆ ਕਰਦਾ ਸੀ, ਹੁਣ ਉਹਨਾਂ ਨੂੰ ਸੱਚ ਦਾ ਮਾਰਗ ਦਸ ਕੇ ਗੁਰਮਤਿ ਨਾਲ ਜੋੜਨ ਲਗ ਪਿਆ ।

ਮੰਦਰ ਸਾਹਮਣੇ ਜਿਥੇ ਸਤਿਗੁਰੂ ਜੀ ਟਿਕੇ ਸਨ ਉਥੇ ਉਹਨਾਂ ਦੇ ਆਗਮਨ ਦੀ ਯਾਦ ਵਿਚ ਅਸਥਾਨ ਬਣਿਆ ਹੋਇਆ ਹੈ ਜਿਸ ਦਾ ਨਾਮ 'ਮੰਗੂ ਮਠ' ਹੈ ।

ਗੁਰੂ ਨਾਨਕ ਦੇਵ ਜੀ ਨੇ ਸਾਡੀ ਅਗਵਾਈ ਵਾਸਤੇ ਉਪਰੋਕਤ ਘਟਨਾ ਨੂੰ ਧਨਾਸਰੀ ਰਾਗ ਵਿਚ ਇਉਂ ਅੰਕਿਤ ਕੀਤਾ ਹੈ ।

**ਧਨਾਸਰੀ ਮਹਲਾ ੧ ਘਰੁ ੩ ॥**

**ਕਾਲੁ ਨਾਹੀ, ਜੋਗੁ ਨਾਹੀ, ਨਾਹੀ ਸਤ ਕਾ ਢਬੁ ॥**
**ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥**
**ਕਲਿ ਮਹਿ ਰਾਮਨਾਮੁ ਸਾਰੁ ॥**
**ਅਖੀ ਤ ਮੀਟਹਿ ਨਾਕੁ ਪਕੜਹਿ, ਠਗਣ ਕਉ ਸੰਸਾਰੁ ॥੧॥ ਰਹਾਉ ॥**
**ਆਂਟ ਸੇਤੀ ਨਾਕ ਪਕੜਹਿ, ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ, ਏਹੁ ਪਦਮੁ ਅਲੋਅ ॥੨॥**
**ਖਤ੍ਰੀਆਂ ਤ ਧਰਮੁ ਛੋਡਿਆ, ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ, ਧਰਮ ਕੀ ਗਤਿ ਰਹੀ ॥੩॥**
**ਅਸਟ ਸਾਜਿ ਸਾਜਿ ਪੁਰਾਣ ਸੋਧਹਿ, ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ, ਕਹੈ ਨਾਨਕੁ ਦਾਸੁ ।੪॥** (ਪੰਨਾ ੬੬੨)

ਕਾਲੁ—ਸਮਾਂ । ਜੋਗੁ—ਹਰੀ ਨਾਲ ਜੁੜਨਾ। ਸਤ—ਉੱਚਾ ਆਚਰਨ । ਢਬੁ—ਤਰੀਕਾ । ਥਾਨਸਟ—ਸ੍ਰੇਸ਼ਟ ਅਸਥਾਨ । ਭਰਿਸ਼ਟ—ਗੰਦੇ, ਮੈਲੇ, ਅਪਵਿਤ੍ਰ ।੧। ਸਾਰੁ—ਉੱਤਮ ।੧। ਰਹਾਉ । ਆਂਟ---ਅੰਗੂਠਾ ਤੇ ਨਾਲ ਦੀਆਂ ਉਂਗਲਾਂ । ਲੋਅ---ਲੋਕ। ਪਦਮੁ—ਪਦਮ ਆਸਨ, ਚੌਂਕੜੀ ਮਾਰ ਕੇ ਖੱਬਾ ਪੈਰ ਸੱਜੇ ਪਟ ਉਤੇ ਅਤੇ ਸੱਜਾ ਪੈਰ ਖੱਬੇ ਪੱਟ ਉਤੇ ਰੱਖ ਕੇ ਬੈਠਣਾ । ਅਲੋਅ—ਅਚਰਜ ।੨। ਮਲੇਛ ਭਾਖਿਆ—ਮੁਸਲਮਾਨਾਂ ਦੀ ਬੋਲੀ, ਫ਼ਾਰਸੀ । ਇਸ ਨੂੰ ਹਿੰਦੂ ਮਲੇਛਾਂ ਦੀ ਬੋਲੀ ਆਖਦੇ ਹਨ। ਗਹੀ—ਗ੍ਰਹਣ ਕੀਤੀ। ਇਕ ਵਰਨ—ਇਕੋ ਕਿਸਮ ਦੀ, ਅਧਰਮੀ । ਗਤਿ—ਹਾਲਤ, ਮਰਯਾਦਾ ।੩। ਅਸਟ ਸਾਜ—ਵਿਆਕਰਣ ਦੇ ਅੱਠ ਅਧਿਆਇ । ਸਾਜਿ---ਰਚ ਕੇ । ਸੋਧਹਿ---ਵਿਚਾਰਦੇ ਹਨ । ਮੁਕਤਿ---ਵਿਕਾਰਾਂ ਤੋਂ ਆਜ਼ਾਦੀ ।੪।

ਭਾਵ---ਗੁਰੂ ਨਾਨਕ ਸਾਹਿਬ ਸਮਝਾ ਰਹੇ ਹਨ ਕਿ ਜਗਤ ਵਿਚ ਪਰਮਾਤਮਾ ਦਾ ਨਾਮ ਸਿਮਰਨ ਸਾਰੇ ਕੰਮਾਂ ਨਾਲੋਂ ਸ੍ਰੇਸ਼ਟ ਹੈ । ਤੁਸੀਂ ਅੱਖਾਂ ਮੀਚ ਕੇ ਜਾਂ ਨੱਕ ਪਕੜ ਕੇ ਅਤੇ ਹੋਰ ਐਸੇ ਢੰਗ ਕਰਕੇ ਜਗਤ ਨੂੰ ਠੱਗਣ ਵਾਸਤੇ ਜੋ ਕੁਝ ਕਰ ਰਹੇ ਹੋ ਇਹ ਭਗਤੀ ਨਹੀਂ ਹੈ । (ਰਹਾਉ ।)

ਇਹ ਮਨੁਖਾ ਜਨਮ ਦਾ ਸਮਾਂ ਅੱਖਾਂ ਮੀਟਣ ਤੇ ਨੱਕ ਫੜਨ ਵਾਸਤੇ ਨਹੀਂ । ਇਹਨਾਂ ਪਖੰਡਾਂ ਨਾਲ ਪਰਮਾਤਮਾ ਦਾ ਮੇਲ ਨਹੀਂ ਹੁੰਦਾ, ਤੇ ਨਾ ਹੀ ਉੱਚਾ ਆਚਰਨ ਬਣ ਸਕਦਾ ਹੈ। ਇਹਨਾਂ ਪਖੰਡਾਂ ਕਾਰਨ ਪਵਿਤ੍ਰ ਅਸਥਾਨ ( ਪਵਿੱਤ੍ਰ ਹਿਰਦੇ ) ਵੀ ਗੰਦੇ ਹੋ ਗਏ ਹਨ ਤੇ ਜਗਤ ਵਿਕਾਰਾਂ ਵਿਚ ਡੁੱਬ ਰਿਹਾ ਹੈ ।੧।

ਲੋਕਾਂ ਨੂੰ ਠੱਗਣ ਲਈ ਤੁਸੀਂ ਪਦਮ ਆਸਨ ਲਾਉਂਦੇ ਹੋ। ਅੰਗੂਠਾ ਤੇ ਨਾਲ ਦੀਆਂ ਉਂਗਲਾਂ ਨਾਲ ਨੱਕ ਪਕੜਦੇ ਹੋ, ਵਿਖਾਵੇ ਲਈ ਅੱਖਾਂ ਵੀ ਮੀਟਦੇ ਹੋ ਤੇ ਕਹਿ ਰਹੇ ਹੋ ਕਿ ਤਿੰਨ ਲੋਕ (ਭਾਵ ਬ੍ਰਹਮਪੁਰੀ, ਵਿਸ਼ਨੂੰਪੁਰੀ, ਸ਼ਿਵਪੁਰੀ) ਨਜ਼ਰ ਆ ਰਹੇ ਹਨ, ਪਰ ਤੁਹਾਡੀ ਪਿੱਠ ਪਿੱਛੇ ਪਿਆ ਗੜਵਾ ਤੁਹਾਨੂੰ ਨਜ਼ਰ ਨਹੀਂ ਆਉਂਦਾ । ਇਹ ਕੈਸਾ ਢੰਗ ਹੈ ।੨।

ਗੁਲਾਮੀ ਕਰ ਕਰ ਕੇ ਤੁਹਾਡੀ ਇਹ ਹਾਲਤ ਬਣ ਗਈ ਹੈ ਕਿ ਜਿਸ ਫ਼ਾਰਸੀ ਨੂੰ ਤੁਸੀਂ ਖੁਦ ਮਲੇਛਾਂ (ਮੁਸਲਮਾਨਾਂ) ਦੀ ਭਾਸ਼ਾ ਕਹਿੰਦੇ ਹੋ, ਆਪਣੇ ਪੇਟ ਦੀ ਖਾਤਰ ਉਸਨੂੰ ਗ੍ਰਹਿਣ ਕਰ ਚੁਕੇ ਹੋ ਤੇ ਆਪਣਾ ਧਰਮ ਭੁਲ ਹੀ ਗਏ ਹੋ ।੩।

ਤੁਸੀਂ, ਪੰਡਤ ਲੋਕ, ਆਮ ਜਨਤਾ ਦੇ ਠਗਣ ਲਈ ਵਿਆਕਰਨ ਅਨੁਸਾਰ ਵੇਦਾਂ ਦੀ ਖੋਜ ਕਰ ਰਹੇ ਹੋ ਤੇ ਮੂਲ ਤੱਤ ਜੋ ਨਾਮ ਸਿਮਰਨ ਹੈ ਉਸਨੂੰ ਭੁਲ ਗਏ ਹੋ। ਗੁਰੂ ਨਾਨਕ ਸਾਹਿਬ ਸਮਝਾਉਂਦੇ ਹਨ ਕਿ ਬਗੈਰ ਨਾਮ ਦੇ ਵਿਕਾਰਾਂ ਤੋਂ ਖਹਿੜਾ ਨਹੀਂ ਛੁਟ ਸਕਦਾ।8।

ਅੱਜ ਕਲ ਦੇ ਸਾਧਾਂ ਅਤੇ ਧਰਮ ਦੇ ਠੇਕੇਦਾਰਾਂ ਦਾ ਹਾਲ ਵੀ ਉਪਰ ਬਿਆਨੇ ਪਾਂਡੇ ਨਾਲ ਮਿਲਦਾ-ਜੁਲਦਾ ਹੈ, ਜਿਨ੍ਹਾਂ ਨੇ ਸਿੱਖੀ ਸਰੂਪ ਧਾਰਨ ਕਰਕੇ ਅਨੇਕਾਂ ਪਖੰਡ, ਧਰਮ ਦੇ ਨਾਂ ਹੇਠ ਪ੍ਰਚਲਿਤ ਕਰ ਰਖੇ ਹਨ, ਅਤੇ ਮੌਜਾਂ ਕਰਦੇ ਹਨ। ਅੱਜ ਕੁਝ ਕੁ ਨੂੰ ਛੱਡ ਕੇ ਸਾਡੇ ਧਰਮ ਪ੍ਰਚਾਰਕ ਤੇ ਭੇਖੀ ਸਾਧ ਜਿਨ੍ਹਾਂ ਨੂੰ ਸਿੱਖ ਪਾਂਡੇ ਵੀ ਕਿਹਾ ਜਾ ਸਕਦਾ ਹੈ ਕੁਝ ਚਲਾ-ਕੀਆਂ ਜਾਂ ਹੇਰਾ ਫੇਰੀਆਂ ਕਰਕੇ ਸੰਗਤਾਂ ਪਾਸੋਂ ਧਨ ਠਗਦੇ ਹਨ। ਕੋਈ ਕਹਿੰਦਾ ਹੈ ਕਿ ਮੈਨੂੰ ਸੁਪਨੇ ਵਿਚ ਗੁਰੂ ਸਾਹਿਬ ਦੇ ਦਰਸ਼ਨ ਹੋਏ ਹਨ, ਕੋਈ ਕਹਿੰਦਾ ਹੈ, ਸਾਡੇ ਬਾਬਿਆਂ ਨੂੰ ਅਕਾਲਪੁਰਖ ਨੇ 15 ਵਾਰੀ ਦਰਸ਼ਨ ਦਿੱਤੇ ਹਨ, ਕੁਝ ਨੂੰ ਅਗਮ-ਨਿਗਮ ਦੀਆਂ ਗੱਲਾਂ ਸੁਝਦੀਆਂ ਹਨ, ਅਤੇ ਕਈਆਂ ਨੇ ਪਰਲੋ ਆਉਣ ਦੇ ਸ਼ੋਸ਼ੇ ਵੀ ਛੱਡੇ ਹਨ। ਕਈ ਮੁਕੱਦਮੇ ਜਿਤਵਾ ਰਹੇ ਹਨ, ਅਤੇ ਜ਼ਿਆਦਾਤਰ ਪਾਖੰਡੀ ਸੰਤ-ਸਾਧ ਗੁਰਬਾਣੀ ਅਤੇ ਗੁਰ-ਮਰਿਆਦਾ ਨੂੰ ਬਦਲ ਕੇ ਆਪਣੀ ਸਿੱਖਾ ਸੇਵਕੀ ਬਣਾ ਕੇ ਮੱਥੇ ਟਿਕਵਾ ਰਹੇ ਹਨ। ਐਸੇ ਸਿੱਖ ਪੰਡਿਆਂ ਨੇ ਥੋੜ੍ਹਾ ਤਰੀਕਾ ਜ਼ਰੂਰ ਮੋਡਰਨਾਈਜ਼ ਕੀਤਾ ਹੈ। ਇਹ ਗੋਲ-ਪੋਚਵੀਂ ਦਸਤਾਰ, ਲੰਮਾ ਸਫੈਦ ਚੋਗਾ, ਇਕ ਹੱਥ ਵਿਚ ਸਿਮਰਨਾ, ਦੂਜੇ ਹੱਥ ਵਿਚ ਛੋਟੀ ਜਿਹੀ ਕੁਹਾੜੀ, ਬਰਛੀ ਜਾਂ ਸਟੇਨਲੈਸ ਸਟੀਲ ਦਾ ਤੀਰ, ਜਾਂ ਫਿਰ ਡੰਡਾ, ਪੈਰੀਂ ਖੜਾਵਾਂ ਜਾਂ ਤਿੱਲੇ ਦੀ ਜੁੱਤੀ ਅੱਖਾਂ ਅੱਧੀਆਂ ਬੰਦ, ਅੱਧੀਆਂ ਖੁਲ੍ਹੀਆਂ, ਚਾਲ ਵਿਚ ਮਟਕਪਣ ਆਦਿ ਧਾਰਨ ਕਰਦੇ ਹਨ। ਫਿਰ ਨਾਲ ਹੀ ਕੁਝ ਤਨਖਾਹ ਉਤੇ (Paid) ਰੱਖੇ ਝੋਲੀ ਚੁਕ ਜਾਂ ਚਮਚੇ, ਜੋ ਅੱਗੇ ਵੱਧਕੇ ਮੱਥੇ ਟੇਕਦੇ ਹਨ, ਅਤੇ ਮਹਾਰਾਜ 108 ਜਾਂ 1008 ਨਾਮ ਨਾਲ ਪੁਕਾਰਦੇ ਹਨ, ਰਖੇ ਹੋਏ ਹਨ। ਐਸੇ ਭੇਖੀਆਂ ਦੇ ਅੰਦਰ ਸਿਵਾਏ ਮਾਇਆ ਦੇ ਪਸਾਰੇ ਦੇ ਹੋਰ ਕੁਝ ਨਹੀਂ। ਕਈ ਭੇਖੀ ਇਹ ਵੀ ਪ੍ਰਚਾਰ ਕਰਦੇ ਹਨ ਕਿ ਅਸੀਂ ਮਾਇਆ ਨੂੰ ਹੱਥ ਨਹੀਂ ਲਾਉਂਦੇ। ਉਹਨਾਂ ਦਾ ਪਾਜ ਖੋਲਿਆ ਜਾਵੇ ਤਾਂ ਪਤਾ ਲਗੇਗਾ ਕਿ ਇੰਝ ਕੇਵਲ ਆਮ ਸਿੱਖ-ਸੰਗਤਾਂ ਵਿਚ ਆਪਣਾ ਪ੍ਰਭਾਵ ਜਮਾਉਣ ਲਈ ਹੀ ਆਖਿਆ ਜਾਂਦਾ ਹੈ, ਕਿਉਂਕਿ 20, 25 ਜਾਂ 100 ਰੁਪਏ ਨਾਲ ਉਹਨਾਂ ਦਾ ਬਣਨਾ ਵੀ ਕੀ ਹੈ। ਉਹ ਤਾਂ ਚੈਕਾਂ (Cheques) ਨੂੰ ਹੱਥ ਪਾਉਂਦੇ ਹਨ। ਉਹਨਾਂ ਦੇ ਕਈ ਬੈਂਕ ਅਕਾਊਂਟ ਦੇਖੋ ਤਾਂ ਲੱਖਾਂ ਤੋਂ ਘੱਟ ਕਿਸੇ ਦਾ ਨਹੀਂ ਹੋਵੇਗਾ ਅਤੇ ਪ੍ਰਚਾਰ ਇਹ ਕਿ ਮਾਇਆ ਤੋਂ ਗਿਆਨੀ ਜੀ ਜਾਂ ਸੰਤ ਜੀ ਨਿਰਲੇਪ ਹਨ।

ਸਿੱਖ ਸੰਗਤਾਂ ਪਾਸ ਸਤਿਗੁਰਾਂ ਦੇ ਉਪਦੇਸ਼ ਰੂਪੀ ਬਾਣੀ ਹੁੰਦਿਆਂ, ਚਾਹੀਦਾ ਤਾਂ ਇਹ ਸੀ ਕਿ ਉਹ ਐਸੇ ਭੇਖੀਆਂ ਦੇ ਧੋਖੇ ਵਿਚ ਨ ਆਉਂਦੀਆਂ, ਪਰ ਹੋਇਆ, ਇਸਦੇ ਉਲਟ ਹੈ, ਕਿਉਂਕਿ ਗੁਰਬਾਣੀ ਦੇ ਸਹੀ ਅਰਥ ਆਮ ਸੰਗਤਾਂ ਪਾਸ ਪਹੁੰਚ ਹੀ ਨਹੀਂ ਰਹੇ। ਹਰ ਗੁਰਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਸਤਿਗੁਰਾਂ ਦੀ ਇਸ ਸ਼ਬਦ ਵਿਚ ਦਿੱਤੀ ਅਗਵਾਈ ਨੂੰ ਚੇਤੇ ਰਖੇ ਤੇ ਇਹੋ ਜਿਹੇ ਪਖੰਡੀਆਂ ਤੋਂ ਕੋਹਾਂ ਦੂਰ ਰਹੇ।



# 3. ਭਾਈ ਮੰਝ ਜੀ

ਭਾਈ ਮੰਝ ਜੀ ਉਹਨਾਂ ਸਿਦਕੀ ਗੁਰਸਿੱਖਾਂ ਵਿਚੋਂ ਸਨ ਜਿਨ੍ਹਾਂ ਨੇ ਸਿੱਖ ਧਰਮ ਨੂੰ ਗ੍ਰਹਿਣ ਕਰਨ ਹਿੱਤ ਲੋਕ ਲਾਜ ਦੀ ਪ੍ਰਵਾਹ ਤਿਆਗ ਕੇ ਆਪਣਾ ਤਨ, ਮਨ, ਧਨ ਸਭ ਆਪਣੇ ਗੁਰੂ ਤੋਂ ਨਿਛਾਵਰ ਕਰ ਦਿੱਤਾ। ਪਿੰਡ ਦੇ ਚੌਧਰੀ ਤੇ ਸਖੀ ਸਰਵਰੀਆਂ ਦੇ ਆਗੂ ਦਾ ਸਿੱਖ ਧਰਮ ਗ੍ਰਹਿਣ ਕਰ ਲੈਣਾ ਇਹ ਪ੍ਰਗਟ ਕਰ ਦੇਂਦਾ ਹੈ ਕਿ ਸਿੱਖ ਧਰਮ ਦਾ ਪਰਚਾਰ ਉਹਨੀਂ ਦਿਨੀਂ ਕਿੰਨੇ ਜ਼ੋਰਾਂ ਤੇ ਹੋਵੇਗਾ।

ਪੰਦਰਵੀਂ-ਸੋਲਵੀਂ ਸਦੀ ਦੇ ਦੌਰਾਨ, ਪੰਜਾਬ ਵਿਚ ਲੋਕਾਂ ਨੂੰ ਇਸਲਾਮ ਦੇ ਦਾਇਰੇ ਵਿਚ ਲਿਆਉਣ ਦਾ ਕਾਰਨ ਜਿਥੇ ਪੀਰ ਸਨ, ਉਥੇ ਬਹੁਤਾ ਹੱਥ 'ਸਖੀ ਸਰਵਰਾਂ' ਦਾ ਵੀ ਸੀ। ਪੰਜਾਬ ਦੇ ਬਹੁਤੇ ਜੱਟ ਵਸਨੀਕ ਦੇਖਣ ਨੂੰ ਭਾਵੇਂ ਹਿੰਦੂ ਲੱਗਦੇ ਸਨ, ਪਰ ਉਹ 'ਸਖੀ ਸਰਵਰਾਂ' ਦੇ ਪ੍ਰਭਾਵ ਹੇਠ ਆ ਕੇ ਇਦਲਾਮ ਵੱਲ ਪੈਰ ਰੱਖ ਰਹੇ ਸਨ। ਮੁਸਲਮਾਨ ਬਨਾਣ ਲਈ ਪਹਿਲਾਂ 'ਸਖੀ ਸਰਵਰ' ਦਾ ਚੇਲਾ ਬਣਾਇਆ ਜਾਂਦਾ ਸੀ। ਸਰਵਰੀਆਂ ਨੂੰ 'ਸੁਲਤਾਨੀਆ' ਵੀ ਕਹਿਆ ਜਾਂਦਾ ਸੀ, ਕਿਉਂਕਿ ਇਹ ਮੱਤ ਚਲਾਣ ਵਾਲੇ ਦਾ ਨਾਂ, ਸੁਲਤਾਨ ਸੱਯਦ ਅਹਿਮਦ ਸੀ। ਉਸ ਦਾ ਜਨਮ 1253 ਈ: ਨੂੰ ਹੋਇਆ ਦਸਿਆ ਜਾਂਦਾ ਹੈ। ਉਸ ਦਾ ਪਿਤਾ ਬਗਦਾਦ ਦਾ ਰਹਿਣ ਵਾਲਾ ਸੀ ਤੇ ਉਸਨੇ ਆਪਣਾ ਟਿਕਾਣਾ ਸੰਨ 1230 ਵਿਚ ਸਿਆਲਕੋਟ ਪਿੰਡ, ਜੋ ਮੁਲਤਾਨ ਤੋਂ 12 ਮੀਲ ਪੂਰਬ ਵੱਲ ਹੈ, ਵਿਖੇ ਬਣਾਇਆ। ਇਹਨਾਂ ਦੇ ਕਈ ਜਗ੍ਹਾ 'ਪੀਰਖਾਨੇ' ਬਣ ਗਏ। ਹਰ ਵੀਰਵਾਰ ਨੂੰ 'ਸੁਲਤਾਨੀ' ਪੀਰਖਾਨੇ ਇਕੱਠੇ ਹੁੰਦੇ ਤੇ ਵੱਡਾ ਰੋਟ (ਜੋ ਜ਼ਮੀਨ ਤਪਾ ਕੇ ਪਕਾਇਆ ਜਾਂਦਾ ਸੀ) ਗੁੜ ਨਾਲ ਚੋਪੜ ਕੇ ਪੀਰ ਅੱਗੇ ਭੇਟਾ ਕਰਦੇ ਸਨ। (ਸੁਲਤਾਨ ਦਾ ਪੁਜਾਰੀ ਭਿਰਾਈ 'ਦਰੂਦ' (ਜੋ ਮੁਸਲਮਾਨਾਂ ਦੀ ਧਾਰਮਕ ਪੁਸਤਕ ਹੈ) ਪੜ੍ਹ ਕੇ ਕੁਝ ਰੋਟ ਆਪ ਲੈਂਦਾ ਸੀ, ਤੇ ਬਾਕੀ ਸਾਰਿਆਂ ਵਿਚ ਵੰਡ ਦਿੰਦਾ ਸੀ।

ਸੁਲਤਾਨ ਦੀ ਜਦ ਸੰਨ 1291 ਈ: ਵਿਚ ਮ੍ਰਿਤੂ ਹੋਈ ਤਾਂ ਉਸ ਦੀ ਕਬਰ, ਤੇਗ ਗਾਜ਼ੀਖਾਨ ਤੋਂ 22 ਮੀਲ ਪਛੱਮ ਵਲ 'ਨਿਗਾਹੇ' ਪਿੰਡ ਬਣਾਈ ਗਈ। ਇਥੇ ਹੀ ਸੁਲਤਾਨ ਦੀ ਇਸਤ੍ਰੀ 'ਬੀਬੀ ਬਾਈਂ' ਦੀ ਵੀ ਕਬਰ ਹੈ। ਇਸ ਤਰ੍ਹਾਂ ਹੋਰ ਕਈ ਸਥਾਨਾਂ ਤੇ ਪੀਰਖਾਨੇ ਸਨ, ਜਿਵੇਂ ਧੌਂਕਲ ਪਿੰਡ (ਵਜ਼ੀਰਾਬਾਦ), ਝੁੰਡਾਲਾ (ਤਰਨ ਤਾਰਨ ਦੇ ਪਾਸ) ਆਦਿ। ਸਾਰੇ ਦੁਆਬੇ ਦੇ ਲੋਕਾਂ ਨੂੰ ਨਿਗਾਹੇ ਜਾਣ ਲਈ ਗੋਇੰਦਵਾਲ ਹੋ ਕੇ ਹੀ ਜਾਣਾ ਪੈਂਦਾ ਸੀ।

ਗੁਰੂ ਅਰਜਨ ਸਾਹਿਬ ਨੇ ਪ੍ਰਚਾਰਕ ਦੌਰਿਆਂ ਰਾਹੀਂ ਗੁਰੂ ਘਰ ਦੇ ਉਪਦੇਸ਼ਾਂ ਨਾਲ ਇਸ ਸਾਰੇ ਇਲਾਕੇ ਨੂੰ ਹੀ ਸਿੱਖੀ ਵੱਲ ਪ੍ਰੇਰ ਕੇ ਲੈ ਆਂਦਾ ਸੀ। ਗੁਰੂ ਸਾਹਿਬ ਕਹਿੰਦੇ ਸਨ ਕਿ ਸਾਰੀ ਮਨੁਖਤਾ ਦਾ ਪਾਲਣਹਾਰ ਅਤੇ ਸੁਖ ਦੁਖ ਦੇਣ ਵਾਲਾ ਇਕੋ ਅਕਾਲਪੁਰਖ ਹੀ ਹੈ ਅਤੇ ਕਿਸੇ ਬੰਦੇ ਦੇ ਧਾਗੇ, ਤਵੀਤ ਜਾਂ ਵੀਰਵਾਰ ਨੂੰ ਰੋਟ (ਵਡੀ ਸਾਰੀ ਰੋਟੀ) ਚੜ੍ਹਾ ਕੇ ਜਾਂ ਭੁੰਜੇ ਸੌਣ ਨਾਲ ਉਸ ਅਕਾਲਪੁਰਖ ਦੀ ਮਿਹਰ ਦੀ ਨਜ਼ਰ ਦਾ ਪਾਤਰ ਨਹੀਂ ਬਣਿਆ ਜਾ

ਸਕਦਾ। ਗੁਰੂ ਸਾਹਿਬ ਦੇ ਬਚਨ ਉਹਨਾਂ ਪ੍ਰਥਾਇ ਇਹ ਹਨ :

**ਨਾਨਕ ਪੀਠਾ ਪਕਾ ਸਾਜਿਆ, ਧਰਿਆ ਆਣ ਮਉਜੂਦੁ ॥**
**ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦੁ ॥੨॥**

(ਮ: ੫ ਵਾਰ ਮਾਰੂ-੧੦੯੬)

ਭਾਵ, ਸਤਿਗੁਰੂ ਫੁਰਮਾਉਂਦੇ ਹਨ ਕਿ ਨਿਆਜ਼ (ਭੇਟਾ) ਆਦਿਕ ਦੇਣ ਲਈ ਸ਼ਰਧਾਲੂ ਮੁਸਲਮਾਨ ਆਟਾ ਪਿਹਾ ਕੇ, ਪਕਾ ਕੇ, ਖਾਣਾ ਤਿਆਰ ਕਰਕੇ ਲਿਆ ਰਖਦੇ ਹਨ, ਘਰ ਦੇ ਅੰਞਾਣ-ਸਿਆਣੇ ਝਾਕਦੇ ਤੇ ਉਡੀਕਦੇ ਹਨ ਅਤੇ ਜਦ ਤਕ ਪੀਰ (ਕਾਜ਼ੀ) ਆਕੇ ਦਰੂਦ-ਦੁਆ (ਅਰਦਾਸ) ਨਹੀਂ ਪੜ੍ਹਦਾ, ਉਹ ਖਾਣਾ ਸਵੀਕਾਰ ਨਹੀਂ ਹੁੰਦਾ। ਉਸ ਤੋਂ ਬਾਅਦ ਘਰ ਵਾਲੇ ਖਾਂਦੇ ਹਨ। ਸਾਹਿਬ ਸਮਝਾਉਂਦੇ ਹਨ ਕਿ ਜਿਨ੍ਹਾਂ ਨੂੰ ਗੁਰ ਉਪਦੇਸ਼ ਦੀ ਪ੍ਰਾਪਤੀ ਹੋ ਗਈ ਹੈ ਉਹ ਕਿਸੇ ਕਾਜ਼ੀ ਪਾਸੋਂ ਦਰੂਦ ਸੁਣੇ ਬਿਨਾ ਹੀ ਅਨੰਦ ਮਾਣਦੇ ਹਨ, ਅਤੇ ਉਹਨਾਂ ਦਾ ਖਾਣਾ, ਉਸ ਵਾਹਿਗੁਰੂ ਦੀ ਸਿਫਤ-ਸਲਾਹ ਨਾਲ ਸਵੀਕਾਰ ਹੋ ਗਿਆ ਹੁੰਦਾ ਹੈ। ਉਹਨਾਂ ਨੂੰ ਇਧਰ ਉਧਰ ਝਾਕਣ ਦੀ ਲੋੜ ਨਹੀਂ ਰਹਿੰਦੀ।

ਭਾਈ ਮੰਝ ਜੀ ਜਿਨ੍ਹਾਂ ਦਾ ਅਸਲ ਨਾਮ 'ਤੀਰਥਾ' ਸੀ, ਇਸ ਸੁਲਤਾਨੀਏ ਦੇ ਵਡੇ ਆਗੂ ਤੇ ਪ੍ਰਚਾਰਕ ਸਨ। ਇਹਨਾਂ ਦੇ ਘਰ ਵਿਚ ਸਖੀ ਸਰਵਰ ਦਾ 'ਪੀਰਖਾਨਾ' ਵੀ ਸੀ। ਗਿ: ਗਿਆਨ ਸਿੰਘ ਜੀ ਅਨੁਸਾਰ 'ਦੁਆਬੇ ਬਿਸਤ ਵਿਚ ਮੰਜਕੀ' ਦਾ ਮੰਜਾ ਰਾਜਪੂਤ 'ਤੀਰਥਾ' ਹਰ ਵਰ੍ਹੇ ਨਗਾਹੇ ਸਰਵਰ ਪੀਰ ਦੀ ਯਾਤ੍ਰਾ ਨੂੰ ਜਾਇਆ ਕਰਦਾ ਸੀ। ਭਾਈ ਮਨੀ ਸਿੰਘ ਜੀ ਲਿਖਦੇ ਹਨ—ਕਿ ਉਹ ਪਿੰਡ ਦੇ ਚੌਧਰੀ ਸਨ। ਚੌਧਰੀ ਪਿੰਡ ਦਾ ਮਾਲਕ ਹੀ ਹੁੰਦਾ ਸੀ। ਉਸ ਪਾਸ ਇਤਨਾ ਧਨ ਸੀ ਕਿ ਉਸ ਦੀ ਦੌਲਤ ਦੀਆਂ ਧੁਮਾਂ ਦੂਰ ਦੂਰ ਤਕ ਪਈਆਂ ਹੋਈਆਂ ਸਨ।

ਭਾਈ ਗੁਰਦਾਸ ਜੀ ਵੀ ਭਾਈ ਮੰਝ (ਤੀਰਥਾ) ਦਾ ਜ਼ਿਕਰ ਕਰਦੇ ਹੋਏ 11ਵੀਂ ਵਾਰ ਵਿਚ ਭਾਈ ਮੰਝ ਨੂੰ ਪੁਨੂੰ (ਜਟ) ਕਰਕੇ ਲਿਖਦੇ ਹਨ ਤੇ ਸਤਿਗੁਰੂ ਦੀ ਮਿਹਰ ਦੀ ਨਜ਼ਰ ਵਿਚ ਪਰਵਾਨ ਹੋਇਆ ਕਰਕੇ ਸਤਿਕਾਰਦੇ ਹਨ। 'ਮੰਝ ਪੁਨੂੰ ਪਰਵਾਨ' ਉਹਨਾਂ ਦੇ ਸ਼ਬਦ ਹਨ।

ਭਾਈ ਮੰਝ, ਪਿੰਡ ਕੰਗ ਮਾਈ (ਹੁਸ਼ਿਆਰਪੁਰ) ਦਾ ਰਹਿਣ ਵਾਲਾ ਸੀ। ਇਹਨਾਂ ਦੇ ਘਰ ਜੋ 'ਪੀਰਖਾਨਾ' ਸੀ ਉਸ ਤੇ ਆਪ ਹਰ ਵੀਰਵਾਰ ਨੇਮ ਨਾਲ ਰੋਟ ਚੜ੍ਹਾਂਦੇ ਅਤੇ ਵੱਡਾ ਜੱਥਾ ਸ਼ਰਧਾਲੂਆਂ ਦਾ ਲੈ ਕੇ ਪ੍ਰਚਾਰ ਤੇ ਨਿਕਲਦੇ ਸਨ। ਕਈ ਵਾਰੀ 500 ਦੇ ਜੱਥੇ ਨੂੰ ਨਾਲ ਲੈ ਪ੍ਰਚਾਰ ਕਰਦੇ ਹੋਏ ਹਰ ਸਾਲ 'ਨਿਗਾਹੇ' ਜਾਂਦੇ ਸਨ।

ਸੰਨ 1585 ਦੀ ਗੱਲ ਹੈ ਕਿ ਆਪ ਜਥੇ ਸਮੇਤ ਨਿਗਾਹੇ ਤੋਂ ਹੋ ਕੇ ਵਾਪਸ ਪਿੰਡ ਜਾ ਰਹੇ ਸਨ, ਕਿ ਅੰਮ੍ਰਿਤਸਰ ਠਹਿਰੇ। ਅੰਮ੍ਰਿਤਸਰ ਵਿਖੇ ਗੁਰੂ ਅਰਜਨ ਸਾਹਿਬ ਦੀ ਸਰਪ੍ਰਸਤੀ ਵਿਚ ਗੁਰੂ ਘਰ ਦੀ ਰਹਿਣੀ-ਬਹਿਣੀ ਅਤੇ ਸਿੱਖਾਂ ਦੇ ਜੀਵਨ ਦੇ ਦਰਸ਼ਨ ਕੀਤੇ, ਸਤਿਗੁਰਾਂ ਦੇ ਉਪਦੇਸ਼ ਸ੍ਰਵਣ ਕੀਤੇ ਤਾਂ ਗੁਰੂ-ਘਰ ਦੇ ਹੀ ਹੋ ਕੇ ਰਹਿ ਗਏ। ਐਸਾ ਅਨੰਦ,



ਖੇੜਾ, ਸੇਵਾ, ਸਿਮਰਨ ਅਤੇ ਸਤਿਸੰਗ ਉਸਨੇ ਕਦੀ ਨਹੀਂ ਸੀ ਡਿੱਠਾ। ਉਸ ਵੀ ਸਤਿਗੁਰਾਂ ਕੋਲੋਂ ਸਿੱਖੀ ਦੀ ਦਾਤ ਮੰਗੀ। ਸਤਿਗੁਰੂ ਅਰਜੁਨ ਸਾਹਿਬ ਨੇ ਫੁਰਮਾਇਆ 'ਪੁਰਖਾ, ਸਿੱਖੀ ਉਤੇ ਸਿੱਖੀ ਨਹੀਂ ਟਿਕਦੀ'○। ਪਹਿਲਾਂ ਉਹਨਾਂ ਚੀਜ਼ਾਂ ਦਾ ਤਿਆਗ ਕਰ ਜੋ ਸਿੱਖ-ਮਤ ਦੇ ਉਲਟ ਹਨ, ਤਾਂ ਤੂੰ ਸਿੱਖੀ ਨਿਭਾ ਸਕੇਂਗਾ। ਫਿਰ ਸਿੱਖੀ ਵਿਚ ਅਕਾਲ-ਪੁਰਖ ਦੇ ਲੜ ਲਗੀਦਾ ਹੈ ਅਤੇ ਸੱਚ ਦੇ ਮਾਰਗ ਤੇ ਚਲਦਿਆਂ ਆਮ ਲੋਕਾਂ ਦੀ ਨਰਾਜ਼ਗੀ ਵੀ ਬਰਦਾਸ਼ਤ ਕਰਨੀ ਪੈਂਦੀ ਹੈ। ਜੇ ਤੂੰ ਅਜਿਹੀ ਕੁਰਬਾਨੀ ਕਰ ਸਕਦਾ ਹੈਂ ਤਾਂ ਸਿੱਖੀ ਉਤੇ ਚਲ ਸਕੇਂਗਾ।

ਭਾਈ ਮੰਝ ਆਪਣੇ ਪਿੰਡ ਆ ਗਿਆ ਅਤੇ ਸਭ ਤੋਂ ਪਹਿਲਾਂ ਉਸ ਨੇ 'ਪੀਰਖਾਨੇ' ਨੂੰ ਢਾਹ ਦਿਤਾ ਅਤੇ ਸਖੀ ਸਰਵਰ ਦੀ ਪੂਜਾ ਛੱਡ ਦਿਤੀ। ਕੁਦਰਤ ਦਾ ਭਾਣਾ ਐਸਾ ਹੋਇਆ ਕਿ ਉਸ ਦਾ ਮਾਲ-ਡੰਗਰ (ਬੈਲ, ਮੱਝਾਂ, ਗਾਵਾਂ ਆਦਿ) ਮਰਨਾ ਸ਼ੁਰੂ ਹੋ ਗਿਆ। ਪਰ ਭਾਈ ਜੀ ਅਡੋਲ, ਅਕਾਲ ਪੁਰਖ ਉਤੇ ਭਰੋਸਾ ਰਖ ਕੇ ਆਪਣੇ ਕੰਮ ਵਿਚ ਮਸਤ ਰਹੇ। ਫਿਰ ਲੋਕਾਂ ਨੇ ਭਾਈ ਮੰਝ ਜੀ ਦੀ ਸ਼ਕਾਇਤ ਕਰ ਕੇ ਉਹਨਾਂ ਨੂੰ ਪਿੰਡ ਦੇ ਪਰਧਾਨ (ਚੌਧਰੀ) ਦੀ ਥਾਂ ਤੋਂ ਵੀ ਹਟਾ ਦਿਤਾ, ਪਰ ਭਾਈ ਜੀ ਦ੍ਰਿੜ ਰਹੇ। ਬਲਕਿ ਉਹਨਾਂ ਨੇ ਇਹ ਕਹਿਣਾ ਸ਼ੁਰੂ ਕਰ ਦਿਤਾ ਕਿ ਕਬਰਾਂ ਨੂੰ ਜਾਂ ਮੜ੍ਹੀਆਂ ਨੂੰ

---

○ਅੱਜ ਕਲ ਦੇ ਸਾਡੇ ਕਈ ਪ੍ਰਚਾਰਕ ਤੇ ਗੁਰਦੁਆਰਿਆਂ ਦੇ ਪ੍ਰਬੰਧਕ, ਸਿੱਖਾਂ ਅਤੇ ਖ਼ਾਸਕਰ ਸਹਿਜਧਾਰੀ ਸਮੱਸਿਆ ਕੋਲੋਂ ਡਰ ਕੇ ਇਹ ਪ੍ਰਚਾਰ ਕਰਦੇ ਸੁਣੇ ਗਏ ਹਨ ਕਿ ਕਰਮਕਾਂਡ ਵੀ ਕਰ ਲਿਆ ਕਰੋ ਅਤੇ ਗੁਰਦੁਆਰੇ ਵੀ ਆ ਜਾਇਆ ਕਰੋ। ਕਿਥੇ ਕਰਮਕਾਂਡ ਤੇ ਕਿਥੇ ਸਿੱਖੀ ? ਦੂਰ ਦਾ ਵੀ ਵਾਸਤਾ ਨਹੀਂ। ਅੱਜ ਡੇਰਿਆਂ ਦੇ ਕਈ ਸੰਤ-ਸਾਧ ਪੇਟ ਦੀ ਖਾਤਰ ਕਹਿੰਦੇ ਹਨ, "ਜੀ ਤੀਰਥ ਯਾਤਰਾ ਵੀ ਕਰੋ, ਪੂਰਨਮਾਸ਼ੀ ਅਤੇ ਕਰਵਾ ਚੌਥ ਦਾ ਵਰਤ ਵੀ ਰਖੋ; ਚੰਗੇ ਤੇ ਭੈੜੇ ਦਿਨ ਵੀ ਮੰਨੋ, ਮੂਰਤੀ ਪੂਜਾ ਵੀ ਕਰੋ, ਦੇਵੀ ਦੇਵਤੇ ਵੀ ਮੰਨੋ; ਰਖੜੀ, ਦੁਸਹਿਰਾ, ਦੀਵਾਲੀ, ਹੋਲੀ, ਜਨਮ-ਅਸ਼ਟਮੀ ਵੀ ਮਨਾਓ; ਸਰਾਧ ਵੀ ਕਰੋ; ਜ਼ਾਤ-ਪਾਤ ਵੀ ਮੰਨੋ ਅਤੇ ਹੋਰ ਸਾਰੇ ਕੰਮ ਕਰਦੇ ਜਾਓ ਅਤੇ ਗੁਰਦੁਆਰੇ ਆਕੇ ਸਿੱਖ ਵੀ ਕਹਿਲਾਉ।" ਇਹ ਪਤਾ ਨਹੀਂ ਗੁਰੂ ਜੀ ਦੇ ਹੁਕਮ ਦੇ ਉਲਟ 'ਸਿੱਖੀ' ਉਤੇ ਸਿੱਖੀ' ਕਿਸ ਤਰ੍ਹਾਂ ਟਿਕਾ ਰਹੇ ਹਨ। ਅਸੀਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖ ਤਾਂ ਹੀ ਕਹਿਲਾਣ ਦੇ ਹੱਕਦਾਰ ਹਾਂ ਜੇ ਅਸੀਂ ਉਹਨਾਂ ਦੇ ਉਪਦੇਸ਼ਾਂ ਨੂੰ ਸੌ ਫੀ ਸਦੀ, ਮੰਨੀਏ, ਭਾਵੇਂ ਕਿੰਨੀਆਂ ਹੀ ਔਕੜਾਂ ਆਉਣ ਜਾਂ ਲੋਕ ਸਾਨੂੰ ਬੁਰਾ-ਭਲਾ ਕਹਿਣ। ਜਿਵੇਂ ਭਾਈ ਮੰਝ ਜੀ ਨੇ ਮੰਨਿਆ ਸੀ। ਸਤਿਗੁਰੂ ਜੀ ਫੁਰਮਾਉਂਦੇ ਹਨ :—

**ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥**

(ਸੋਰਠਿ ਮ: ੩-੬੦੧)

ਪੂਜਿਆਂ○ ਆਤਮਾ ਦਾ ਵਿਕਾਸ ਨਹੀਂ ਹੁੰਦਾ। ਆਤਮਾ ਦੀ ਖ਼ੁਰਾਕ ਪ੍ਰਮਾਤਮਾ ਦੀ ਸਿਫਤ ਸਲਾਹ ਜਾਂ ਗੁਰੂ ਸ਼ਬਦ ਦੀ ਵੀਚਾਰ ਹੈ। ਉਹਨਾਂ ਉਤੇ ਕਾਫੀ ਆਰਥਕ ਸੰਕਟ ਵੀ ਆਏ, ਪਰ ਉਹ ਅਡੋਲ. ਅਕਾਲਪੁਰਖ ਦੇ ਭਰੋਸੇ ਟਿਕੇ ਰਹੇ। ਉਹਨਾਂ ਮਨੁਖਤਾ ਦੀ ਸੇਵਾ ਕਰਨੀ ਆਰੰਭ ਕਰ ਦਿਤੀ ਅਤੇ ਆਨੰਦ ਪ੍ਰਾਪਤ ਕਰਨ ਲਗੇ।

ਭਾਈ ਮੰਝ ਦੇ ਦਿਲ ਵਿਚ ਗੁਰੂ-ਘਰ ਨਾਲ ਐਸਾ ਪਿਆਰ ਜਾਗਿਆ ਕਿ ਉਹ ਘਰ ਬਾਰ ਦੀ ਸੰਭਾਲ ਕਰਕੇ, ਗੁਰੂ ਅਰਜੁਨ ਸਾਹਿਬ ਪਾਸ ਹੀ ਆ ਰਹੇ ਅਤੇ ਗੁਰੂ-ਘਰ ਦੀ ਸੇਵਾ ਵਾਸਤੇ ਜੁਟ ਗਏ। ਇਸ ਤਰ੍ਹਾਂ ਉਹ ਸਿੱਖੀ ਦੀ ਕਮਾਈ ਕਰਨ ਲਗੇ। ਉਨ੍ਹਾਂ ਨੇ ਆਪਣੇ ਜ਼ਿਮੇਂ ਲੰਗਰ ਵਾਸਤੇ ਲਕੜੀਆਂ ਲਿਆਉਣ ਦੀ ਸੇਵਾ ਲਈ। ਹਰ ਰੋਜ਼ ਸਿਮਰਨ, ਭਜਨ, ਗੁਰੂ ਉਪਦੇਸ਼ਾਂ ਨੂੰ ਸੁਣਨ ਤੋਂ ਬਾਦ, ਉਹ ਜੰਗਲ ਵਿਚੋਂ ਲਕੜੀਆਂ ਕੱਟਣ ਲਈ ਤੁਰ ਪੈਂਦੇ, ਅਤੇ ਇਹ ਕਹਿੰਦੇ ਫਿਰਦੇ ਕਿ ਝੂਠਾ ਧਨ ਚਲਾ ਗਿਆ ਤਾਂ ਕੋਈ ਫਿਕਰ ਨਹੀਂ, ਸਚੇ ਧਨ ਦੀ ਪ੍ਰਾਪਤੀ ਹੋ ਗਈ ਹੈ। ਭਾਈ ਜੀ 'ਸੁਲਤਾਨ ਵਿੰਡ' ਦੇ ਨੇੜੇ ਜੰਗਲ ਵਿਚੋਂ ਲਕੜਾਂ ਲਿਆਉਂਦੇ ਸਨ।

ਇਕ ਦਿਨ ਲਕੜਾਂ ਸਿਰ ਤੇ ਰੱਖਕੇ ਅੰਮ੍ਰਿਤਸਰ ਨੂੰ ਮੁੜ ਰਹੇ ਸਨ ਕਿ ਬਹੁਤ ਝੱਖੜ ਆ ਗਿਆ। ਭਾਈ ਜੀ ਲਕੜਾਂ ਨੂੰ ਸੰਭਾਲਦੇ ਤੁਰ ਰਹੇ ਸਨ ਕਿ ਹਨ੍ਹੇਰੀ ਦੇ ਝੋਕੇ ਨਾਲ ਇਕ ਖ਼ੂਹ ਵਿਚ ਡਿਗ ਪਏ। ਖੂਹ ਬਹੁਤਾ ਗਹਿਰਾ ਨਹੀਂ ਸੀ, ਅਤੇ ਪਾਣੀ ਵੀ ਬਹੁਤ ਥੋੜਾ ਸੀ। ਭਾਈ ਜੀ ਨੇ ਲਕੜਾਂ ਸਿਰ ਤੇ ਰਖੀਆਂ ਤਾਂਕਿ ਭਿਜ ਨਾ ਜਾਣ। ਉਥੇ ਖਲੋਤੇ ਜ਼ੋਰ-ਜ਼ੋਰ ਦੀ ਬਾਣੀ ਗਾਇਨ ਕਰਦੇ ਰਹੇ। ਸਬੱਬ ਨਾਲ ਇਕ ਜ਼ਿਮੀਂਦਾਰ ਆਪਣਾ ਪੈਲੀ ਬੰਨਾ ਵੇਖਦਾ ਹੋਇਆ ਉਥੇ ਆ ਪਹੁੰਚਿਆ ਤੇ ਆਵਾਜ਼ ਸੁਣਕੇ ਉਸਨੇ ਖ਼ੂਹ ਤੇ ਆ ਕੇ ਪੁਛ ਕੀਤੀ ਅਤੇ ਸ਼ਹਿਰ ਤੋਂ ਰੱਸਾ ਲੈਣ ਅਤੇ ਬੰਦਿਆਂ ਨੂੰ ਬੁਲਾਉਣ ਦੌੜਿਆ। ਉਸਨੇ ਗੁਰੂ ਜੀ ਨੂੰ ਸੂਚਨਾ ਦੇ ਦਿਤੀ। ਗੁਰੂ ਅਰਜੁਨ ਸਾਹਿਬ ਆਪ ਸਿੱਖਾਂ ਸਮੇਤ ਖੂਹ ਵਲ ਨੂੰ ਦੌੜੇ ਅਤੇ ਰੱਸਾ ਪਾ ਕੇ ਬਾਹਰ ਕੱਢਣਾ ਚਾਹਿਆ ਤਾਂ ਭਾਈ ਮੰਝ ਜੀ ਨੇ ਕਿਹਾ ਕਿ ਪਹਿਲਾਂ ਲਕੜਾਂ ਕਢੋ, ਤਾਂਕਿ ਲੰਗਰ ਪੱਕ ਸਕੇ। ਫਿਰ ਭਾਈ ਜੀ ਆਪ ਵੀ ਬਾਹਰ ਆਏ। ਓਥੇ ਗੁਰੂ ਜੀ ਨੇ ਭਾਈ ਮੰਝ ਨੂੰ ਕਿਹਾ, "ਤੁਸੀਂ ਸਿੱਖੀ ਦੇ ਇਮਤਿਹਾਨ ਵਿਚੋਂ ਪਾਸ ਹੋਏ ਹੋ' ਤਾਂ ਭਾਈ ਮੰਝ ਜੀ ਨੇ ਗੁਰੂ ਜੀ ਪਾਸੋਂ ਇਹ ਹੀ ਮੰਗਿਆ ਕਿ ਮੈਨੂੰ ਸਿੱਖੀ ਤੋਂ ਥਿੜਕਣ ਨਾ ਦੇਣਾ ਅਤੇ ਸਿੱਖੀ ਮੇਰੇ ਨਾਲ ਨਿਭੇ। ਗੁਰੂ ਅਰਜੁਨ ਦੇਵ ਜੀ ਨੇ ਖੁਸ਼ ਹੋ ਕੇ ਕਿਹਾ :

---

○ਅੱਜ ਵੀ ਕਈ ਇਤਿਹਾਸਕ ਗੁਰਦੁਆਰਿਆ ਵਿਚ ਮੜ੍ਹੀਆਂ ਬਣਾ ਕੇ ਪੁਜਾਈਆਂ ਜਾ ਰਹੀਆਂ ਹਨ। ਕੁਝ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਗੁਰਮਤਿ ਫਿਲਾਸਫੀ ਬਾਰੇ ਸੋਝੀ ਹੀ ਨਹੀਂ। ਪਰ ਕੁਝ ਪ੍ਰਬੰਧਕ ਸਮਝਦੇ ਹੋਏ ਭੀ ਮੜ੍ਹੀਆਂ ਦੀ ਪੂਜਾ ਕਰਵਾ ਰਹੇ ਹਨ। ਫਿਰ ਇਹ ਬਹਾਨਾ ਲਗਾਂਦੇ ਹਨ, ਜੀ ਪਹਿਲਾਂ ਫਲਾਣੇ ਗੁਰਦੁਆਰੇ ਵਿਚੋਂ ਮੜ੍ਹੀਆਂ ਦੀ ਪੂਜਾ ਬੰਦ ਕਰਵਾਓ, ਫਿਰ ਅਸੀਂ ਵੀ ਬੰਦ ਕਰ ਦਿਆਂਗੇ। ਇਸ ਤੋਂ ਵੱਧ ਮੂਰਖਪੁਣਾ ਕੀ ਹੋ ਸਕਦਾ ਹੈ ਕਿ ਜ਼ਿੱਦ ਨਾਲ ਮਨਮਤ ਦਾ ਪ੍ਰਚਾਰ ਕਰਦੇ ਹਨ। ਐਸੇ ਪ੍ਰਬੰਧਕਾਂ ਨੂੰ ਭਾਈ ਮੰਝ ਜੀ ਦੇ ਜੀਵਨ ਤੋਂ ਸੇਧ ਲੈਣੀ ਚਾਹੀਦੀ ਹੈ।



**ਮੰਝ ਪਿਆਰਾ ਗੁਰੂ ਕੋ, ਗੁਰੂ ਮੰਝ ਪਿਆਰਾ ॥**
**ਮੰਝ ਗੁਰੂ ਕਾ ਬੋਹਿਥਾ (ਜਹਾਜ਼) ਜਗ ਲੰਘਣਹਾਰਾ ॥**

ਗੁਰੂ ਜੀ ਦਾ ਭਾਵ ਸੀ ਕਿ ਜੋ ਮੰਝ ਜੀ ਵਰਗੀ ਸੇਵਾ ਅਤੇ ਸਿਦਕ ਰਖੇਗਾ ਅਤੇ ਗੁਰੂ ਉਪਦੇਸ਼ਾਂ ਨੂੰ ਕਮਾਏਗਾ, ਉਸਦੀ ਹਉਮੈਂ ਤੋਂ ਨਵਿਰਤੀ ਹੋ ਜਾਏਗੀ, ਉਹ ਇਸ ਭਵਸਾਗਰ ਤੋਂ ਪਾਰ ਹੋ ਜਾਏਗਾ। ਮਨੁੱਖ ਦੀ ਹਉਮੈਂ ਹੀ ਜਗ ਤੋਂ ਪਾਰ ਨਹੀਂ ਲੰਘਣ ਦਿੰਦੀ। ਇਸ ਤੋਂ ਉਪਰੰਤ ਗੁਰੂ ਜੀ ਨੇ ਸਮਝਿਆ ਕਿ ਇਸ ਦੀ ਟਰੇਨਿੰਗ ਪੂਰੀ ਹੋ ਚੁਕੀ ਹੈ ਅਤੇ ਇਮਤਿ-ਹਾਨ ਵਿਚੋਂ ਪਾਸ ਹੋ ਚੁਕਾ ਹੈ ਤਦ ਭਾਈ ਮੰਝ ਜੀ ਨੂੰ ਸਿੱਖ ਧਰਮ ਦੇ ਪ੍ਰਚਾਰ ਵਾਸਤੇ ਪ੍ਰਮਾਣਿਕ (Authorised)ਪ੍ਰਚਾਰਕ ਦੇ ਤੌਰ ਤੇ ਹੁਸ਼ਿਆਰਪੁਰ ਘਰ ਭੇਜ ਦਿੱਤਾ। ਭਾਈ ਮੰਝ ਜੀ ਨੇ ਆਪਣੇ ਘਰ ਸੰਗਤ ਕਾਇਮ ਕੀਤੀ ਅਤੇ ਲੰਗਰ ਚਲਾਇਆ ਅਤੇ ਕਿਰਤਕਾਰ ਕਰਦੇ ਹੋਏ ਪ੍ਰਚਾਰ ਤੇ ਨਿਕਲਦੇ। ਜਿਥੇ ਇਹ ਸਖੀ ਸਰਵਰਾਂ ਦਾ ਪ੍ਰਚਾਤ ਕਰਦੇ ਸੀ, ਹੁਣ ਸਿੱਖੀ ਦੇ ਪ੍ਰਚਾਰ ਹਿਤ ਸਾਰੇ ਇਲਾਕੇ ਵਿਚ ਵੱਡੀਆਂ-੨ ਸੰਗਤਾਂ ਨੂੰ ਨਾਲ ਲੈਕੇ ਨਿਕਲਦੇ।

## 4. ਬਾਬਾ ਗੁਰਬਖ਼ਸ਼ ਸਿੰਘ ਜੀ (ਲੀਲ੍ਹ ਪਿੰਡ)

ਦਸੰਬਰ, 1764 ਵਿੱਚ ਅਹਿਮਦ ਸ਼ਾਹ ਅਬਦਾਲੀ ਨੇ ਹਿੰਦੁਸਤਾਨ ਉਪਰ ਸੱਤਵਾਂ ਹਮਲਾ ਕੀਤਾ। ਅਸਲ ਵਿੱਚ ਉਸ ਨੇ ਇਸ ਵਾਰ ਨਜੀਬੇ ਰੁਹੇਲੇ ਦੀ ਮਦਦ ਲਈ ਦਿੱਲੀ ਜਾਣਾ ਸੀ ਕਿਉਂਕਿ ਉਹ ਉੱਥੇ ਘਿਰ ਚੁੱਕਾ ਸੀ। ਜਵਾਹਰ ਸਿੰਘ ਭਰਤਪੁਰੀਏ ਨੇ ਦਿੱਲੀ ਉਪਰ ਹਮਲਾ ਕਰਨ ਅਤੇ ਇਸ ਤਰ੍ਹਾਂ ਆਪਣੇ ਪਿਤਾ ਦੀ ਮੌਤ ਦਾ ਨਜੀਬ-ਉ-ਦੌਲਾ ਤੋਂ ਬਦਲਾ ਲੈਣ ਲਈ ਖ਼ਾਲਸਾ ਜੀ ਤੋਂ ਅਤੇ ਮਰਾਠਿਆਂ ਤੋਂ ਵੀ ਸਹਾਇਤਾ ਮੰਗੀ ਸੀ। ਮਰਾਠਿਆਂ ਦਾ ਸਰਦਾਰ ਮਲਹਾਰ ਰਾਓ ਹੁਲਕਰ ਤਾਂ ਖੜ੍ਹਾ ਤਮਾਸ਼ਾ ਹੀ ਦੇਖਦਾ ਰਿਹਾ ਪਰ ਦਲ ਖ਼ਾਲਸਾ ਦਾ ਸਰਦਾਰ ਜੱਸਾ ਸਿੰਘ ਆਹਲੂਵਾਲੀਆ 15 ਹਜ਼ਾਰ ਸਿੰਘਾਂ ਸਮੇਤ ਜਵਾਹਰ ਸਿੰਘ ਦੀ ਮਦਦ ਤੇ ਸੀ। ਨਜ਼ੀਬ-ਉਦੌਲਾ ਨੇ ਆਪਣੇ ਆਪ ਨੂੰ ਮੁਸੀਬਤ ਵਿੱਚ ਘਿਰੇ ਦੇਖ ਅਬਦਾਲੀ ਵੱਲ ਸੁਨੇਹਾ ਭੇਜ ਦਿੱਤਾ ਸੀ। ਅਬਦਾਲੀ ਨੂੰ ਇਹ ਵੀ ਖਬਰਾਂ ਮਿਲ ਚੁੱਕੀਆਂ ਸਨ ਕਿ ਸਿੰਘਾਂ ਨੇ ਪੰਜਾਬ ਵਿੱਚ ਦੁਰਾਨੀਆਂ ਨੂੰ ਹੂੰਝਾ ਫੇਰ ਦਿੱਤਾ ਹੈ। ਸਿੰਘਾਂ ਨੇ ਸਰਹੰਦ ਉੱਪਰ ਕਬਜ਼ਾ ਕਰ ਲਿਆ ਸੀ, ਕਾਬਲੀ ਮੱਲ ਨੇ ਲਾਹੌਰ ਖ਼ਾਲਸਾ ਜੀ ਦੀ ਈਨ ਮੰਨ ਲਈ ਸੀ, ਜਹਾਨ ਖ਼ਾਨ ਅਤੇ ਸਰਬੁਲੰਦ ਖਾਨ ਸਿਆਲਕੋਟ ਤੇ ਰੋਹਤਾਸ ਵਿੱਚ ਸਿੰਘਾਂ ਪਾਸੋਂ ਬੁਰੀ ਮਾਰ ਖਾ ਚੁੱਕੇ ਸਨ। ਇਨ੍ਹਾਂ ਸਾਰੇ ਹਾਲਾਤ ਨੂੰ ਮੁੱਖ ਰੱਖ ਕੇ ਅਬਦਾਲੀ ਨੇ ਆਪਣੇ ਨਾਲ ਕਲਾਤ ਦੇ ਬਲੋਚ ਹਾਕਮ ਮੀਰ ਨਸੀਰ ਖਾਨ ਨੂੰ ਲਿਆ ਅਤੇ ਸਿੰਘਾਂ ਵਿਰੁੱਧ ਜਹਾਦ ਦਾ ਨਾਅਰਾ ਦੇਂਦੇ ਹੋਏ ਹਿੰਦੁਸਤਾਨ ਉੱਪਰ ਆਪਣਾ ਸੱਤਵਾਂ ਹਮਲਾ ਬੋਲ ਦਿੱਤਾ।

ਇਸ ਵੇਲੇ ਸਿੱਖ ਸਰਦਾਰ ਵੱਖ-ਵੱਖ ਮੁਹਿੰਮਾਂ ਉੱਪਰ ਚੜ੍ਹੇ ਹੋਏ ਸਨ ਅਤੇ ਕੇਂਦਰੀ ਪੰਜਾਬ ਲਗਭਗ ਸਿੰਘਾਂ ਤੋਂ ਖਾਲੀ ਹੀ ਸੀ। ਸਰਦਾਰ ਜੱਸਾ ਸਿੰਘ ਆਹਲੂਵਾਲੀਆ ਜਵਾਹਰ ਸਿੰਘ ਦੀ ਸਹਾਇਤਾ ਲਈ ਦਿੱਲੀ ਸੀ। ਭੰਗੀ ਸਰਦਾਰ ਸਾਂਦਲ ਬਾਰ ਦੇ

ਇਲਾਕੇ ਵੱਲ ਸਨ। ਕੇਵਲ ਸਰਦਾਰ ਚੜ੍ਹਤ ਸਿੰਘ ਹੀ ਸਿਆਲਕੋਟ ਸੀ ਅਤੇ ਉਸ ਨੇ ਜਦ ਅਬਦਾਲੀ ਦੇ ਲਾਹੌਰ ਪਹੁੰਚਣ ਦੀ ਖ਼ਬਰ ਸੁਣੀ ਤਾਂ ਇੱਕ ਦਮ ਅਚਾਨਕ ਅਬਦਾਲੀ ਦੇ ਕੈਂਪ ਤੇ ਹਮਲਾ ਬੋਲ ਦਿੱਤਾ। ਹਮਲਾ ਇੰਨਾ ਤੇਜ਼ ਅਤੇ ਸਖ਼ਤ ਸੀ ਕਿ ਦੁਰਾਨੀਆਂ ਨੂੰ ਹੱਥਾਂ ਪੈਰਾਂ ਦੀ ਪੈ ਗਈ ਅਤੇ ਉਨ੍ਹਾਂ ਦਾ ਬਹੁਤ ਨੁਕਸਾਨ ਹੋਇਆ। ਇਸ ਤਰ੍ਹਾਂ ਸਰਦਾਰ ਚੜ੍ਹਤ ਸਿੰਘ, ਅਬਦਾਲੀ ਨਾਲ ਇੱਕ ਸਫਲ ਟੱਕਰ ਲੈ ਕੇ ਫਿਰ ਕਿਸੇ ਮੌਕੇ ਦੀ ਤਾੜ ਲਈ ਇੱਕ ਪਾਸੇ ਹਟ ਗਿਆ।

ਅਬਦਾਲੀ ਨੂੰ ਖ਼ਬਰ ਮਿਲੀ ਕਿ ਸਿੰਘ ਅੰਮ੍ਰਿਤਸਰ ਵੱਲ ਗਏ ਹਨ। ਸਿੰਘਾਂ ਦਾ ਪਿੱਛਾ ਕਰਨ ਲਈ ਉਸ ਨੇ ਅੰਮ੍ਰਿਤਸਰ ਵੱਲ ਚੜ੍ਹਾਈ ਕੀਤੀ। ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਵਿੱਚ ਇਸ ਵੇਲੇ ਕੇਵਲ ਤੀਹ ਕੁ ਸਿੰਘ ਹੀ ਸਨ ਅਤੇ ਇਹਨਾਂ ਦੇ ਜਥੇਦਾਰ ਸਨ ਨਿਹੰਗ ਭਾਈ ਗੁਰਬਖਸ਼ ਸਿੰਘ ਪਿੰਡ ਲੀਲ੍ਹ (ਅੰਮ੍ਰਿਤਸਰ) ਮਾਝੇ ਦੇ ਵਸਨੀਕ ਸਨ ਅਤੇ ਇਹਨਾਂ ਨੇ ਭਾਈ ਮਨੀ ਸਿੰਘ ਜੀ ਦੇ ਜਥੇ ਤੋਂ ਅੰਮ੍ਰਿਤ ਛਕਿਆ ਸੀ। ਪੱਕੇ ਨਿਤਨੇਮੀ, ਰਹਿਤ ਮਰਯਾਦਾ ਵਿੱਚ ਪਰਪੱਕ ਅਤੇ ਜਿਧਰ-ਕਿਧਰੇ ਵੀ ਜੰਗ-ਯੁੱਧ ਹੁੰਦਾ, ਹਮੇਸ਼ਾ ਮੋਹਰੇ ਹੋ ਡੱਟਦੇ ਸਨ।

ਅਬਦਾਲੀ ਦੇ ਸ੍ਰੀ ਦਰਬਾਰ ਸਾਹਿਬ ਉੱਪਰ ਹਮਲੇ ਦੀ ਖ਼ਬਰ ਸੁਣਦਿਆਂ ਹੀ ਨਿਹੰਗ ਭਾਈ ਗੁਰਬਖਸ਼ ਸਿੰਘ ਅਤੇ ਉਹਨਾਂ ਦੇ ਤੀਹ ਸਾਥੀਆਂ ਨੇ ਵੀ ਸ੍ਰੀ ਦਰਬਾਰ ਸਾਹਿਬ ਦੀ ਰਖਵਾਲੀ ਕਰਨ ਲਈ ਤਿਆਰੀ ਅਰੰਭ ਕਰ ਦਿੱਤੀ। ਉਹ ਸਾਰੇ ਸਮਨੁੱਖ ਸ਼ਹੀਦੀਆਂ ਪ੍ਰਾਪਤ ਕਰਨ ਦੀਆਂ ਅਰਜ਼ੋਈਆਂ ਕਰ ਰਹੇ ਸਨ। ਕਿਸੇ ਨੇ ਨੀਲਾ ਬਾਣਾ ਸਜਾਇਆ, ਕਿਸੇ ਨੇ ਸਫੇਦ ਤੇ ਕਿਸੇ ਨੇ ਕੇਸਰੀ।

ਇਹਨਾ ਸਭ ਸਿੰਘਾਂ ਨੇ ਆਪਣੇ ਸ਼ਸਤਰ-ਬਸਤਰ ਸਜਾ ਲਏ। ਅਨੰਦੁ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕੀਤਾ, ਗੁਰੂ ਗ੍ਰੰਥ ਸਾਹਿਬ ਦਾ ਵਾਕ ਲਿਆ। ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਇਹ ਸਭ ਤਿਆਰੀਆਂ ਇੱਕ ਵਿਆਹ ਦੀ ਤਰ੍ਹਾਂ ਕੀਤੀਆਂ ਗਈਆਂ।

ਇਸ ਤਰ੍ਹਾਂ ਪੂਰੀ ਤਿਆਰੀ ਕਰ ਕੇ ਅਕਾਲ ਬੁੰਗੇ (ਤਖ਼ਤ) ਤੋਂ ਉਤਰ ਕੇ ਭਾਈ ਗੁਰਬਖ਼ਸ਼ ਸਿੰਘ ਆਪਣੇ ਸਾਥੀਆਂ ਸਮੇਤ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਣ ਗਏ। ਦਰਬਾਰ ਸਾਹਿਬ ਮੱਥਾ ਟੇਕਿਆ, ਚਾਰ ਪਰਦੱਖਣਾ ਕੀਤੀਆਂ ਅਤੇ ਫਿਰ ਅਰਦਾਸ ਕੀਤੀ।

ਇਤਨੇ ਨੂੰ ਅਬਦਾਲੀ ਦੀਆਂ ਫ਼ੌਜਾਂ ਪ੍ਰਕਰਮਾਂ ਨੇੜੇ ਪਹੁੰਚ ਗਈਆਂ, ਸਿੰਘ ਕੇਵਲ ਤੀਹ ਸਨ ਪ੍ਰੰਤੂ ਅਬਦਾਲੀ ਦੀ ਫ਼ੌਜ ਦੀ ਗਿਣਤੀ ਛੱਤੀ ਹਜ਼ਾਰ ਸੀ। ਸਿੰਘ ਜਿਸ ਪਾਸੇ ਵੀ ਪੈਂਦੇ, ਦੁਸ਼ਮਣਾ ਦੀਆਂ ਸਫਾਂ ਵਿਹਲੀਆਂ ਕਰੀ ਜਾਂਦੇ। ਇਸ ਤਰ੍ਹਾਂ ਉਹ ਸ੍ਰੀ ਦਰਬਾਰ ਸਾਹਿਬ ਦੀ ਰਖਵਾਲੀ ਲਈ ਦੁਸ਼ਮਣਾ ਨਾਲ ਲੋਹਾ ਲੈਂਦੇ, ਇੱਕ ਦੂਸਰੇ ਤੋਂ ਅੱਗੇ ਹੋ ਕੇ ਸ਼ਹੀਦ ਹੁੰਦੇ ਗਏ। ਨਿਹੰਗ ਭਾਈ ਗੁਰਬਖ਼ਸ਼ ਸਿੰਘ ਜੀ ਸਭ ਨੂੰ ਹੌਂਸਲਾ ਦੇ ਰਹੇ ਸਨ ਅਤੇ ਅੱਗੇ ਹੀ ਅੱਗੇ ਹੋ ਲੜਨ ਦੀ ਪ੍ਰੇਰਨਾ ਕਰ ਰਹੇ ਸਨ। ਇਸ ਪ੍ਰੇਰਨਾ ਸਦਕਾ ਕੁਝ ਸਿੰਘ ਸ਼ਹੀਦ ਹੋ ਜਾਂਦੇ, ਪਰ ਬਾਕੀਆਂ ਦੇ ਪੈਰ ਅੱਗੇ ਹੀ ਅੱਗੇ ਜਾਂਦੇ ਸਨ।

ਦੁਰਾਨੀਆਂ ਦੇ ਸਰੀਰ ਸੰਜੋਆਂ ਵਿੱਚ ਢਕੇ ਹੋਏ ਸਨ, ਉਹਨਾਂ ਪਾਸ ਲੰਮੀ ਮਾਰ



ਕਰਨ ਵਾਲੇ ਹਥਿਆਰ, ਤੀਰ, ਬੰਦੂਕ ਆਦਿ ਸਨ। ਦੂਜੇ ਪਾਸੇ ਸਿੰਘਾਂ ਪਾਸ, ਤੇਗਾਂ, ਬਰਛੇ ਹੀ ਸਨ, ਪਰ ਸਿੰਘਾਂ ਦੇ ਮਨਾਂ ਵਿੱਚ ਆਪਣੇ ਪਵਿੱਤਰ ਅਸਥਾਨ ਦੀ ਰੱਖਿਆ ਲਈ ਇੱਕ ਦੂਜੇ ਤੋਂ ਅੱਗੇ ਹੋ ਕੇ ਸ਼ਹੀਦ ਹੋਣ ਦਾ ਚਾਅ ਸੀ।

ਸਿੰਘਾਂ ਦੇ ਇਸ ਜੋਸ਼ ਨੇ ਦੁਸ਼ਮਣਾ ਦੇ ਕੰਨੀਂ ਹੱਥ ਲੁਆ ਦਿੱਤੇ। ਜਦ ਕਾਫੀ ਸਿੰਘ ਸ਼ਹੀਦ ਹੋ ਗਏ ਤਾਂ ਭਾਈ ਗੁਰਬਖ਼ਸ਼ ਸਿੰਘ ਆਪ ਤੇਗਾ ਲੈ ਕੇ ਵੈਰੀ ਦੇ ਸਿਰ ਜਾ ਧਮਕੇ। ਸਰੀਰਾਂ ਨੂੰ ਸੰਜੋਆਂ ਸਣੇ ਚੀਰਦੇ ਵੈਰੀ ਦੀਆਂ ਸਫ਼ਾਂ ਵਿਹਲੀਆਂ ਕਰਦੇ ਗਏ। ਵੈਰੀ ਢਾਲ ਦਾ ਆਸਰਾ ਲੈਂਦੇ ਸਨ ਪਰ ਸਿੰਘ ਜੀ ਨੇ ਢਾਲ ਵੀ ਛਡ ਦਿੱਤੀ ਕਿ ਮੂੰਹ ਲੁਕਾ ਕੇ ਨਹੀਂ, ਹੁਣ ਸਾਹਮਣੇ ਹੋ ਕੇ ਲੜਨਾ ਹੈ। ਗਿਲਜ਼ੇ ਹੁਣ ਦੂਰੋਂ ਹੀ ਤੀਰਾਂ ਜਾਂ ਗੋਲੀਆਂ ਨਾਲ ਲੜ ਰਹੇ ਸਨ, ਨੇੜੇ ਆਉਣ ਦੀ ਜੁਰਅਤ ਨਹੀਂ ਸਨ ਕਰ ਰਹੇ।

ਭਾਈ ਗੁਰਬਖ਼ਸ਼ ਸਿੰਘ ਜੀ ਐਨ੍ਹ ਮੈਦਾਨ ਵਿੱਚ ਪੁੱਜ ਕੇ ਲੜ ਰਹੇ ਸਨ। ਵੈਰੀ ਦੇ ਤੀਰ ਉਨ੍ਹਾਂ ਦੇ ਸਰੀਰ ਨੂੰ ਚੀਰੀ ਜਾਂਦੇ। ਅਣਗਿਣਤ ਜ਼ਖ਼ਮ ਲੱਗੇ ਅਤੇ ਸਰੀਰ ਵਿੱਚੋਂ ਖ਼ੂਨ ਇਵੇਂ ਚੋ ਰਿਹਾ ਸੀ ਜਿਵੇਂ ਕੋਹਲੂ ਵਿੱਚੋਂ ਪਰਨਾਲੇ ਛੁਟ ਰਹੇ ਹੋਣ ਜਾਂ ਜਿਵੇਂ ਵੱਡੀ ਮਸ਼ਕ ਵਿੱਚ ਛੇਕ ਹੋਏ ਹੋਣ ਤੇ ਉਸ ਵਿੱਚੋਂ ਚਾਰੇ ਪਾਸੀਂ ਫੁਹਾਰੇ ਛੁੱਟ ਰਹੇ ਹੋਣ। ਸਰੀਰ ਰੱਤਹੀਣ ਹੋ ਗਿਆ ਪਰ ਪੈਰ ਫਿਰ ਵੀ ਅੱਗੇ ਹੀ ਜਾਂਦੇ ਸਨ। ਚਾਰ ਚੁਫੇਰ ਘੇਰਾ ਪੈ ਗਿਆ। ਗਿਲਜ਼ਿਆਂ ਨੇ ਚੁਫੇਰਿਓਂ ਨੇਜੇ ਵਹਾਏ ਅਤੇ ਸਿੰਘ ਜੀ ਗੋਡਿਆਂ ਭਾਰ ਡਿੱਗੇ ਪਰ ਹੱਥੋਂ ਤੇਗ ਨਹੀਂ ਛੱਡੀ, ਤੇਗ ਚੱਲਦੀ ਰਹੀ। ਅਖੀਰ ਅੰਤ ਸਮਾਂ ਆ ਗਿਆ ਅਤੇ ਸ਼ਹੀਦ ਹੋ ਗਏ।

ਕਾਜ਼ੀ ਨੂਰ ਮੁਹੰਮਦ ਨੇ ਇਹ ਸਾਰਾ ਯੁੱਧ ਅੱਖੀਂ ਡਿੱਠਾ। ਉਹ ਇਸ ਹਮਲੇ ਦੌਰਾਨ ਅਬਦਾਲੀ ਦੇ ਨਾਲ ਹੀ ਸੀ। ਇਸ ਸਾਕੇ ਬਾਰੇ ਉਹ ਲਿਖਦਾ ਹੈ —

"ਜਦ ਬਾਦਸ਼ਾਹ ਅਤੇ ਸ਼ਾਹੀ ਲਸ਼ਕਰ (ਗੁਰੂ) ਚੱਕ (ਅੰਮ੍ਰਿਤਸਰ) ਪੁੱਜਾ ਤਾਂ ਕੋਈ ਕਾਫ਼ਰ ਉੱਥੇ ਨਜ਼ਰ ਨਾ ਆਇਆ, ਪਰ ਕੁੱਝ ਥੋੜ੍ਹੇ ਜਿਹੇ ਬੰਦੇ ਗੜ੍ਹੀ (ਬੁੰਗੇ) ਵਿੱਚ ਟਿਕੇ ਹੋਏ ਸਨ ਜਿਨ੍ਹਾਂ ਨੇ ਆਪਣਾ ਖ਼ੂਨ ਡੋਲ੍ਹ ਕੇ ਆਪਣੇ ਆਪ ਨੂੰ ਗੁਰੂ ਤੋਂ ਕੁਰਬਾਨ ਕਰ ਦਿੱਤਾ। ਜਦ ਉਹਨਾਂ ਨੇ ਬਾਦਸ਼ਾਹ ਅਤੇ ਇਸਲਾਮੀ ਲਸ਼ਕਰ ਨੂੰ ਦੇਖਿਆ ਤਾਂ ਉਹ ਸਾਰੇ ਬੁੰਗੇ ਵਿੱਚੋਂ ਨਿਕਲ ਪਏ। ਉਹ ਸਾਰੇ ਗਿਣਤੀ ਵਿੱਚ ਤੀਹ ਸਨ। ਉਹ ਜ਼ਰਾ ਵੀ ਨਹੀਂ ਡਰੇ, ਘਬਰਾਏ ਨਹੀਂ। ਉਹਨਾਂ ਨੂੰ ਨਾ ਕਤਲ ਹੋਣ ਦਾ ਡਰ ਸੀ ਨਾ ਮੌਤ ਦਾ ਭੈਅ। ਉਹ ਗਾਜ਼ੀਆਂ ਨਾਲ ਜੁੱਟ ਪਏ ਅਤੇ ਉਲਝਣ ਵਿੱਚ ਆਪਣਾ ਲਹੂ ਡੋਲ੍ਹ ਗਏ। ਇਸ ਤਰ੍ਹਾਂ ਸਾਰੇ ਹੀ ਸਿੰਘ ਕਤਲ ਹੋ ਗਏ।"

ਇਹ ਹੈ ਕਾਜ਼ੀ ਨੂਰ ਮੁਹੰਮਦ ਦਾ ਅੱਖੀਂ ਡਿੱਠਾ ਬਿਆਨ ਕਿ ਕਿਵੇਂ ਕੇਵਲ ਤੀਹ ਸਿੰਘਾਂ ਨੇ ਅਬਦਾਲੀ ਦੀ ਛੱਤੀ ਹਜ਼ਾਰ ਅਫ਼ਗਾਨੀ ਅਤੇ ਬਲੋਚ ਫ਼ੌਜ ਦਾ ਮੁਕਾਬਲਾ ਕੀਤਾ ਅਤੇ ਉਹ ਮੌਤ ਤੋਂ ਨਿਡਰ ਹੋ ਕੇ ਗੁਰੂ ਦੇ ਨਾਮ ਪੁਰ ਆਪਣੀਆਂ ਜਾਨਾਂ ਵਾਰ ਗਏ। ਖ਼ਾਲਸਾ ਪੰਥ ਅਜੇਹੇ ਮਹਾਨ ਸ਼ਹੀਦਾਂ ਤੇ ਨਿਰਭੈ ਯੋਧਿਆਂ ਸਦਕਾ ਸਦਾ ਚੜ੍ਹਦੀ ਕਲਾ ਵਿੱਚ ਰਹੇਗਾ। ਖ਼ਤਮ ਕਰਨ ਵਾਲੇ ਆਪ ਖ਼ਤਮ ਹੋ ਗਏ, ਮਾਰਨ ਵਾਲੇ ਆਪ ਮਰ ਗਏ। ਅੱਜ ਕਿਸੇ ਦਾ ਨਾਮ ਨਹੀਂ, ਪਰ ਸ਼ਹੀਦਾਂ ਦੇ ਨਾਮ ਸਦਾ ਅਮਰ ਹਨ, ਅਮਰ ਰਹਿਣਗੇ।

# 5. ਖੋਤੇ ਉਤੇ ਸ਼ੇਰ ਦੀ ਖੱਲ

ਉਹ ਵੇਖੋ, ਸਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਦਰਬਾਰ ਲਗਾ ਹੋਇਆ ਹੈ। ਸਿੱਖਾਂ ਦਾ ਪਾਤਸ਼ਾਹ ਸਿੰਘਾਸਨ ਪੁਰ ਬਿਰਾਜਮਾਨ ਹੈ। ਰਾਗੀ ਸਿੰਘਾਂ ਨੇ ਸੁਰੀਲੀ ਅਰ ਮਿੱਠੀ ਅਵਾਜ਼ ਵਿਚ ਗੁਰਬਾਣੀ ਦਾ ਸੁੰਦਰ ਗਾਇਨ ਕੀਤਾ ਹੈ। ਉਪਰੰਤ ਗੁਰਮਤਿ ਦੇ ਵਿਦਵਾਨ ਬੁਲਾਰਿਆਂ ਨੇ ਗੁਰਮਤਿ ਦੇ ਸਰਬ-ਉੱਚ ਅਤੇ ਆਲਮਗੀਰੀ ਸਿਧਾਂਤਾਂ ਉਤੇ ਅਸਰ ਭਰਪੂਰ ਰੋਸ਼ਨੀ ਪਾਈ ਹੈ। ਸਭ ਨੂੰ ਧਰਮ ਦੇ ਸੱਚੇ ਸਰੂਪ ਨੂੰ ਸਮਝਣ ਅਤੇ ਅਮਲ ਵਿਚ ਲਿਆਉਣ ਦੀ ਤਾਕੀਦ ਕੀਤੀ ਗਈ ਹੈ।

ਉਹ ਦੇਖੋ, ਦਸ ਪੰਦਰਾਂ ਸਿੰਘਾਂ ਦੀ ਇਕ ਟੋਲੀ ਬਾਹਰ ਵਾਲੇ ਪਾਸੇ ਤੋਂ ਦੀਵਾਨ ਵਿਚ ਦਾਖਲ ਹੋ ਰਹੀ ਹੈ। ਇਸ ਟੋਲੀ ਦੇ ਪਿੱਛੇ ਕਈ ਬੱਚੇ, ਜੁਆਨ ਅਰ ਬਿਰਧ ਉੱਚੀ ਉੱਚੀ ਹੱਸਦੇ ਅਤੇ ਖਿਲੀ ਮਚਾਉਂਦੇ ਆ ਰਹੇ ਹਨ। ਇਹਨਾਂ ਸਿੰਘਾਂ ਪਾਸ ਇਕ ਖੋਤਾ ਸੀ, ਜੋ ਦੀਵਾਨ ਵਿਚ ਦਾਖਲ ਹੋਣ ਸਮੇਂ ਸਿੰਘਾਂ ਨੇ ਦੀਵਾਨ ਦੀ ਹੱਦ ਤੋਂ ਬਾਹਰ ਬੰਨ੍ਹ ਦਿਤਾ ਹੈ। ਮੁਹਰਲੇ ਇਕ ਸਿੰਘ ਨੇ ਸ਼ੇਰ ਦੀ ਸੁੰਦਰ ਖਲ ਮੋਢੇ ਤੇ ਧਰੀ ਹੋਈ ਹੈ ਅਤੇ ਉਸ ਦਾ ਇਕ ਸਿਰਾ ਹੱਥ ਵਿਚ ਫੜਿਆ ਹੋਇਆ ਹੈ।

ਜਦ ਸਭ ਸਿੰਘ ਮੱਥਾ ਟੇਕ ਚੁਕੇ ਤਾਂ ਪਾਤਸ਼ਾਹ ਨੇ ਮੁਸਕਰਾਉਂਦੇ ਹੋਏ ਸਿੰਘਾਂ ਨੂੰ ਵੇਖਕੇ, ਮੁਹਰਲੇ ਸਿੰਘ ਤੋਂ ਇਸ ਦਾ ਕਾਰਨ ਪੁਛਿਆ।

ਔਹ ਵੇਖੋ, ਉਹ ਸਿੰਘ ਕਲਗੀਧਰ ਪਿਤਾ ਦੇ ਸਨਮੁਖ ਖੜੋ ਕੇ ਜੁਆਬ ਦੇ ਰਿਹਾ ਹੈ। ਸੰਗਤ ਵਿਚ ਬੈਠੇ ਸਭ ਸਿੰਘ ਬੜੇ ਧਿਆਨ ਨਾਲ ਉਸਦਾ ਜਵਾਬ ਸੁਣ ਰਹੇ ਹਨ। ਉਹ ਸਿੰਘ ਕਹਿ ਰਿਹਾ ਹੈ, 'ਗੁਰਦੇਵ ! ਪਿਛਲੇ ਤਿੰਨ ਦਿਨਾਂ ਤੋਂ ਨਗਰ ਦੇ ਪੱਛਮ ਵਾਲੇ ਪਾਸੇ ਬਾਹਰਵਾਰ ਵਲੋਂ ਆਉਂਦੇ ਕਈ ਵਿਅਕਤੀਆਂ ਨੇ ਨਗਰ ਦੀ ਹੱਦ ਦੇ ਬਿਲਕੁਲ ਨੇੜੇ ਵਿਚਰਦੇ ਇਕ ਸ਼ੇਰ ਦੀ ਖ਼ਬਰ ਦਿਤੀ ਸੀ। ਉਧਰ ਜਾਣ ਆਉਣ ਵਾਲੇ ਬੰਦੇ ਕਾਫੀ ਸਾਵਧਾਨ ਹੋ ਕੇ ਹੀ ਉਧਰ ਜਾ ਰਹੇ ਸਨ। ਇਕੱਲੇ-ਦੁਕੱਲੇ ਯਾਤਰੂ ਇਸ ਸ਼ੇਰ ਦੇ ਦੂਰੋਂ ਹੀ ਦਰਸ਼ਨ ਮਾਤਰ ਕਰਕੇ ਨਗਰ ਵਲ ਭੱਜ ਆਉਂਦੇ ਸਨ। ਨਗਰ ਅੰਦਰ ਹਰ ਪਾਸੇ ਇਕ ਦੋ ਦਿਨਾਂ ਵਿਚ ਹੀ ਇਸ ਸ਼ੇਰ ਦੀ ਹੋਂਦ ਦੀ ਚਰਚਾ ਛਿੜੀ ਹੋਈ ਸੀ।

(ਹਰ ਕੋਈ ਬੜੇ ਧਿਆਨ ਨਾਲ ਕਹਾਣੀ ਸੁਣ ਰਿਹਾ ਹੈ, ਪਰ ਕਲਗੀਧਰ ਪਿਤਾ ਧੀਮੀ ਧੀਮੀ ਮੁਸਕਾਨ ਨਾਲ ਹੱਸ ਰਹੇ ਹਨ ਤੇ ਸੰਗਤ ਵਿਚ ਸਜੇ ਪ੍ਰੇਮੀਆਂ ਵਲ ਵੀ ਦੇਖ ਰਹੇ ਹਨ।)

"ਪੁਟਿਆ ਪਹਾੜ ਤੇ ਨਿਕਲੀ ਚੂਹੀ, ਉਹ ਭੀ ਮਰੀ ਹੋਈ", ਉਹ ਸਿੰਘ ਅਗੋਂ ਬੋਲ ਰਿਹਾ ਸੀ। "ਅਜ ਸਵੇਰੇ ਨਗਰ ਦਾ ਘੁਮਿਆਰ ਆਪਣੇ ਕੁਝ ਖੋਤੇ ਲੈਕੇ ਨਗਰ ਦੇ ਬਾਹਰ-ਵਾਰ ਵਾਲੇ ਪਾਸੇ ਵਲ ਜਾ ਰਿਹਾ ਸੀ। ਇਹਨਾਂ ਖੋਤਿਆਂ ਨੂੰ ਵੇਖਕੇ ਉਹ ਸ਼ੇਰ ਹੀਂਗਣ ਲਗ ਪਿਆ। ਇਸ ਸ਼ੇਰ ਨੂੰ ਹੀਂਗਦਿਆ ਵੇਖਕੇ ਅਸਲੀਅਤ ਨੂੰ ਸਮਝਣ ਵਿਚ ਘੁਮਿਆਰ ਨੂੰ ਕੋਈ ਬਹੁਤੀ ਔਖਿਆਈ ਨਾ ਹੋਈ। ਉਸਨੂੰ ਪਤਾ ਲਗ ਗਿਆ ਕਿ ਉਹ 'ਸ਼ੇਰ' ਤਾਂ ਉਸਦਾ ਖੋਤਾ ਹੀ ਹੈ ਜਿਸ ਉਤੇ ਕਿਸੇ ਨੇ ਸ਼ੇਰ ਦੀ ਖੱਲ ਪਾ ਦਿਤੀ ਸੀ। ਉਸ ਨੇ ਇਸ 'ਸੂਰਬੀਰ



ਸ਼ੇਰ' ਨੂੰ ਜਾ ਨੱਪਿਆ। ਘੁਮਿਆਰ ਨੇ ਖੋਤੇ ਉਤੋਂ ਸ਼ੇਰ ਵਾਲੀ ਖੱਲ ਉਤਾਰ ਲਈ, ਜੋ ਅਸੀਂ ਉਸ ਤੋਂ ਲੈ ਕੇ ਆਪ ਪਾਸ ਹਾਜ਼ਰ ਹੋਏ ਹਾਂ। ਖੱਲ ਲਾਹ ਲੈਣ ਪਰ ਖੋਤੇ ਦੀ ਅਸਲੀਅਤ ਪਰਗਟ ਹੋ ਗਈ।"

ਸਾਰੀ ਸੰਗਤ ਵਿਚ ਹਾਸਾ ਮੱਚ ਗਿਆ ਹੈ। ਹਰ ਪਾਸੇ ਇਸ ਮਖੌਲ ਭਰੀ ਘਟਨਾ ਬਾਰੇ ਬੜਾ ਹਾਸਾ ਛਿੜਿਆ ਪਿਆ ਹੈ। ਬਾਹਰੋਂ ਆਇਆ ਸਿੰਘ ਸ਼ੇਰ ਦੀ ਉਸ ਖੱਲ ਨੂੰ ਖਿਲਾਰ ਖਿਲਾਰ ਕੇ ਸੰਗਤਾਂ ਨੂੰ ਦਿਖਾ ਰਿਹਾ ਹੈ।

ਔਹ ਵੇਖੋ, ਕਲਗੀਧਰ ਪਿਤਾ ਕੁਝ ਬੋਲ ਰਹੇ ਹਨ। ਉਹ ਸਭ ਸਿੰਘਾਂ ਨੂੰ ਮੁਖਾਤਿਬ ਕਰਕੇ ਕਹਿ ਰਹੇ ਹਨ : ਸਿੰਘੋ, ਤੁਸੀਂ ਇਸ ਸ਼ੇਰ-ਨੁਮਾ ਖੋਤੇ ਦੀ ਅਸਲੀਅਤ ਪ੍ਰਗਟ ਹੋਣ ਪੁਰ ਬਹੁਤ ਹੱਸ ਰਹੇ ਹੋ ਪਰ ਤੁਸੀਂ ਇਹ ਤਾਂ ਦਸਣ ਦੀ ਕ੍ਰਿਪਾਲਤਾ ਕਰੋ ਕਿ ਤੁਹਾਡੇ ਵਿਚੋਂ ਕਿਹੜਾ ਕਿਹੜਾ ਬੰਦਾ ਇਸ ਸ਼ੇਰ ਨੁਮਾ ਖੋਤੇ ਦਾ ਭਾਈ ਹੈ ? ਛੁਪਾਉਣ ਦੀ ਕੋਸ਼ਿਸ਼ ਨਾ ਕਰਨੀ।" ਅਗੋਂ ਕੋਈ ਬੰਦਾ ਭੀ ਨਹੀਂ ਨਿਤਰ ਰਿਹਾ, ਜੋ ਹਿੱਕ ਠੋਕ ਕੇ ਸ਼ੇਰ-ਨੁਮਾ ਖੋਤੇ ਨਾਲ ਆਪਣਾ ਕੋਈ ਰਿਸ਼ਤਾ ਪ੍ਰਗਟ ਕਰੇ।

ਗੁਰਦੇਵ ਬੋਲ ਰਹੇ ਨੇ, ਸਿੰਘੋ। ਸਾਡੇ ਵਿਚ ਅਨੇਕਾਂ ਕੱਚੇ ਪਿਲੇ ਵੀ ਹਨ, ਜਿਹਨਾਂ ਨੇ ਦੇਖਾ ਦੇਖੀ ਸਿੰਘਾਂ ਵਾਲਾ ਰੂਪ ਤਾਂ ਅਵੱਸ਼ ਧਾਰਨ ਕਰ ਰਖਿਆ ਹੈ ਪਰ ਅੰਦਰ ਰਹਿਣੀ ਰਹਿਤ ਸਿੰਘਾਂ ਵਾਲੀ ਨਹੀਂ ਕੇਵਲ ਬਹਿਰੂਨੀ ਰੂਪ ਸਿੰਘਾਂ ਵਾਲਾ ਬਣਾ ਲੈਣ ਨਾਲ ਧਰਮ ਦੀ ਅਸਲੀ ਪਰਾਪਤੀ ਨਹੀਂ ਹੋ ਸਕਦੀ। ਜਿਸ ਸਿੰਘ ਨੇ ਆਪਣੇ ਮਨ ਉਤੇ ਗੁਰੂ ਦੀ ਦੱਸੀ ਰਹਿਤ ਲਾਗੂ ਨਹੀਂ ਕੀਤੀ ਤਾਂ ਬਾਹਰਲੀ ਰਹਿਤ ਕੇਵਲ ਧਰਮ ਦਾ ਦਿਖਾਵਾ ਬਣਕੇ ਹੀ ਰਹਿ ਜਾਵੇਗੀ। ਕਾਮ, ਕਰੋਧ, ਲੋਭ ਮੋਹ, ਹੰਕਾਰ ਦੀਆਂ ਠਿਲ੍ਹਾਂ ਉਤੇ ਕਾਬੂ ਪਾਕੇ ਮਨ ਵਿਚ ਨੇਕੀ, ਕੁਰਬਾਨੀ, ਮਿਠਾਸ, ਪਰਉਪਕਾਰ ਤੇ ਸਿਮਰਨ ਦੇ ਉਚੇ ਜਜ਼ਬੇ ਪੈਦਾ ਕਰਨ ਪੁਰ ਹੀ ਬਾਹਰਲੀ ਰਹਿਤ ਸ਼ੋਭਾ ਪਾ ਸਕਦੀ ਹੈ। ਬਾਹਰਲੀ ਰਹਿਤ ਸਿੰਘਾਂ ਵਾਲੀ ਧਾਰਨ ਕਾਰਨ ਦੇ ਨਾਲ ਨਾਲ ਜ਼ਰੂਰੀ ਹੈ ਕਿ ਸਾਡੇ ਅੰਦਰ ਜੁਰਅਤ, ਦਲੇਰੀ ਤੇ ਸੂਰਬੀਰਤਾ ਵੀ ਸਿੰਘਾਂ ਵਾਲੀ ਹੀ ਹੋਵੇ ਅਤੇ ਪਰਉਪਕਾਰ ਖਾਤਰ ਜੂਝਣ ਦੀ ਤੱਤਪਰਤਾ ਮੌਜੂਦ ਹੋਵੇ। ਜੇ ਸਾਡਾ ਆਚਰਨ ਸੁੱਚਾ ਨਹੀਂ, ਸਦਾਚਾਰਕ ਗੁਣਾਂ ਦੀ ਮਨ ਵਿਚ ਅਣਹੋਂਦ ਹੈ ਤੇ ਜੇ ਸਾਡਾ ਮਨ ਗੁਰੂ ਦੀ ਦਸੀ ਅੰਦਰਲੀ ਰਹਿਤ ਦਾ ਧਾਰਨੀ ਨਹੀਂ, ਤਾਂ ਸਾਡੀ ਕੇਵਲ ਮਾਤਰ ਬਾਹਰਲੀ ਰਹਿਤ ਧਰਮ ਦਾ ਵਿਖਾਵਾ ਹੀ ਅਖਵਾ ਸਕਦੀ ਹੈ, ਅਸਲ ਧਰਮ ਨਹੀਂ।

ਵਿਖਾਵੇ ਵਾਲੇ ਲੋਕ ਹੀ ਅਸਲ ਵਿਚ ਧਰਮ ਦੀ ਬਦਨਾਮੀ ਦਾ ਕਾਰਨ ਬਣਦੇ ਹਨ। ਧਰਮ ਨੂੰ ਧਰਮ ਦੇ ਵਿਰੋਧੀਆਂ ਅਤੇ ਧਰਮ ਉਤੇ ਵਿਸ਼ਵਾਸ਼ ਨਾ ਰੱਖਣ ਵਾਲੇ ਲੋਕਾਂ ਨੇ ਇਤਨਾ ਨੁਕਸਾਨ ਨਹੀਂ ਪਹੁੰਚਾਇਆ ਜਿਤਨਾ ਧਰਮ ਦੇ ਉੱਚੇ-ਸੁੱਚੇ ਅਤੇ ਪਾਕ-ਪਵਿੱਤਰ ਅੰਦਰੂਨੀ ਗੁਣਾਂ ਤੋਂ ਹੀਣੇ ਉਹਨਾਂ ਲੋਕਾਂ ਨੇ ਪਹੁੰਚਾਇਆ ਹੈ ਜੋ ਆਪਣਾ ਬਾਹਰਲਾ ਸਰੂਪ ਤਾਂ ਧਰਮੀ ਬੰਦਿਆਂ ਵਾਲਾ ਰਖਦੇ ਰਹੇ ਪਰ ਉਹਨਾਂ ਦੇ ਕੰਮ ਸਦਾ ਪਾਪਾਂ

ਅਤੇ ਦੁਰਚਾਰਾਂ ਨਾਲ ਭਰੇ ਰਹੇ ।

ਸਤਿਗੁਰਾਂ ਨੇ ਸਮੂਹ ਸੰਗਤ ਨੂੰ ਇਹ ਗੱਲ ਵੀ ਦਸ ਦਿੱਤੀ ਕਿ ਆਪਣੇ ਗੁਰਸਿੱਖਾਂ ਨੂੰ ਗੁਰਮਤਿ ਦੇ ਇਸ ਮਹਾਨ ਸੱਚੇ ਉਪਦੇਸ਼ ਨੂੰ ਦ੍ਰਿੜ ਕਰਾਉਣ ਹਿਤ ਸਾਹਿਬਾਂ ਨੇ ਆਪ ਹੀ ਇਸ ਖੋਤੇ ਉਤੇ ਸ਼ੇਰ ਦੀ ਖੱਲ੍ਹ ਮੜਵਾ ਕੇ ਬਾਹਰ ਛਡਵਾਇਆ ਸੀ ।

ਜਿਥੇ ਸਾਨੂੰ ਸਤਿਗੁਰਾਂ ਦੇ ਬਿਨੋਦ ਅਤੇ ਬਿਲਾਸ ਭਰਪੂਰ ਪਰਚਾਰ ਢੰਗ ਤੋਂ ਸੇਧ ਲੈਣੀ ਚਾਹੀਦੀ ਹੈ ਉਥੇ ਧਰਮ ਦੇ ਫੋਕੇ ਦਿਖਾਵੇ ਤੋਂ ਬਚਣ ਦੇ ਗੁਰਮਤਿ-ਉਪਦੇਸ਼ ਨੂੰ ਪੱਲੇ ਬੰਨ੍ਹਣ ਬਾਰੇ ਵੀ ਸੋਚਣਾ ਚਾਹੀਦਾ ਹੈ । ਖਾਲਸੇ ਵਿਚ ਏਕਤਾ, ਡਸਿਪਲਿਨ ਅਤੇ ਇਕਸਾਰਤਾ ਬਹੁਤ ਹੀ ਜ਼ਰੂਰੀ ਹੈ ਪਰ ਇਸ ਸਚਾਈ ਨੂੰ ਵੀ ਨਾਲੋ ਨਾਲ ਸਮਝ ਲੈਣਾ ਚਾਹੀਦਾ ਹੈ। ਕਿ ਅੰਦਰਲੀ ਰਹਿਤ ਤੋਂ ਬਿਨਾਂ ਬਾਹਰਲੀ ਰਹਿਤ ਸਿਰਫ ਦਿਖਾਵੇ ਮਾਤਰ ਭੇਖ ਹੀ ਰਹਿ ਜਾਵੇਗੀ ਜੋ ਸਿੱਖ ਪੰਥ ਦੀ ਚੜ੍ਹਦੀ ਕਲਾ ਪੈਦਾ ਕਰਨ ਦੀ ਥਾਂ ਬਦਨਾਮੀ ਦਾ ਕਾਰਨ ਬਣ ਸਕਦੀ ਹੈ ।

—o—

# 6. ਸ਼ਨੀ ਦੇਵਤੇ ਦਾ ਖੰਡਨ

ਹਿੰਦੂ ਸਮਾਜ ਵਿਚ ਵੱਖ-ਵੱਖ ਜਰੂਰਤਾਂ ਦੀ ਪੂਰਤੀ ਵਾਸਤੇ ਇਕ ਅਕਾਲ ਪੁਰਖ ਦੀ ਜਗ੍ਹਾ ਵੱਖਰੇ-ਵੱਖਰੇ ਦੇਵਤੇ ਜਾਂ ਦੇਵੀਆਂ ਮਿਥੀਆਂ ਗਈਆਂ ਹਨ । ਸੁਹੱਪਣ ਵਾਸਤੇ ਅਸ਼ਵਨੀ ਕੁਮਾਰ (ਘੋੜੀ ਦੇ ਪੁਤ੍ਰ) ਦੀ ਪੂਜਾ ਕੀਤੀ ਜਾਂਦੀ ਹੈ, ਵੱਡੀ ਉਮਰ ਵਾਸਤੇ ਮਾਰਕੰਡੇ ਦੀ ਅਰਾਧਨਾਂ, ਵਾਕ-ਸ਼ਕਤੀ ਵਾਸਤੇ ਸਰਸਵਤੀ ਦੀ ਪੂਜਾ, ਡਰ ਤੋਂ ਬਚਣ ਲਈ ਇੰਦਰ ਦੀ ਪੂਜਾ, ਤਾਪ (ਬੀਮਾਰੀ) ਤੋਂ ਬਚਣ ਲਈ ਸ਼ਨੀ ਦੇਵਤੇ० ਦੀ ਪੂਜਾ ਆਦਿ ।

०ਛਨਿਛਰ ਦੇਵਤਾ—-ਸੂਰਜ ਨਾਮੀ ਰਾਜੇ ਦੇ ਅੱਠ ਪੁਤਰ ਸਨ । ਸਭ ਤੋਂ ਛੋਟਾ ਪੁਤਰ ਛਨਿਛਰ ਦੂਜੀ ਰਾਣੀ ਵਿਚੋਂ ਸੀ । ਉਹ ਬੜਾ ਕਾਲਾ, ਬਦ-ਸ਼ਕਲ ਤੇ ਮਹਾਂ ਦਰਿੱਦ੍ਰੀ ਸੀ । ਉਸ ਜ਼ਮਾਨੇ ਵਿਚ ਰਾਜਕੁਮਾਰਾਂ ਤੇ ਰਾਜਕੁਮਾਰੀਆਂ ਦੇ ਵਿਆਹ ਸੁਵੰਬਰ ਦੀ ਰੀਤ ਨਾਲ ਹੋਇਆ ਕਰਦੇ ਸਨ । ਰਾਜੇ ਸੂਰਜ ਦੇ ਵੱਡੇ ਸੱਤੇ ਪੁਤਰ ਵਿਆਹੇ ਗਏ, ਛਨਿੱਛਰ ਨੂੰ ਕਿਸੇ ਨੇ ਪਸੰਦ ਨਾ ਕੀਤਾ । ਉਸ ਦੀ ਮਾਂ ਨੇ ਉਸ ਦਾ ਰੰਗ ਗੋਰਾ ਵਿਖਾਣ ਲਈ ਉਸ ਦੇ ਪਿੰਡੇ ਤੇ ਸੰਧੂਰ ਮਲ ਦਿੱਤਾ, ਫਿਰ ਭੀ ਕਿਸੇ ਕੁੜੀ ਨੇ ਉਸ ਨੂੰ ਨਾ ਵਰ੍ਹਿਆ । ਰਾਜਾ ਸੂਰਜ ਦੇ ਮਰਨ ਤੇ ਛਨਿੱਛਰ ਦੀ ਮਾਂ ਸਤੀ ਹੋ ਗਈ । ਦਰਿੱਦ੍ਰੀ ਛਨਿੱਛਰ ਕਮਾਊ ਭੀ ਨਹੀਂ ਸੀ । ਉਸ ਦੇ ਵੱਡੇ ਸੱਤੇ ਭਰਾ ਜਿਹੋ ਜਿਹਾ ਅੰਨ ਇਕੱਠਾ ਕਰਕੇ ਉਸ ਨੂੰ ਦੇਂਦੇ ਸਨ, ਉਸ ਉਤੇ ਉਹ ਗੁਜ਼ਾਰਾ ਕਰ ਲੈਂਦਾ ਸੀ । ਭਰਜਾਈਆਂ ਨੇ ਉਸ ਦਾ ਨਾਂ 'ਸਤਨਾਜਾ ਖਾਣਾ' ਪਾ ਦਿੱਤਾ । ਘਿਉ ਦੇ ਥਾਂ ਉਸ ਨੂੰ ਤੇਲ ਮਿਲਦਾ ਸੀ, ਸੋਨੇ ਚਾਂਦੀ ਦੇ ਥਾਂ ਲੋਹੇ ਦੇ ਗਹਿਣੇ, ਪਹਿਨਣ ਨੂੰ ਪਾਟੇ ਪੁਰਾਣੇ ਕਪੜੇ, ਪਿੰਡੇ ਮਲਣ ਨੂੰ ਸੰਧੂਰ । ਬਸ ! ਇਹੀ ਸੀ ਉਸਦਾ ਜੀਵਨ-ਨਿਰਬਾਹ । ਛਨਿੱਛਰ ਦੇ ਮਰਨ ਤੇ ਭੀ ਉਸ ਦੀ ਮੂਰਤੀ ਅੱਗੇ ਉਹੀ ਭੇਟਾ ਚੜ੍ਹਦੀ ਚਲੀ ਆ ਰਹੀ ਹੈ। (ਚਲਦਾ ਸਫਾ 17 ਤੇ)

ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੀ ਗੁਰਮਤਿ ਅਸੂਲਾਂ ਲਈ ਦ੍ਰਿੜ੍ਹਤਾ ਦੀ ਅਜ਼ਮਾਇਸ਼ ਵਾਸਤੇ, ਇਕ ਦਿਨ ਵੇਦਵੇ (ਬ੍ਰਾਹਮਣ ਜੋ ਸ਼ਨੀ ਦਾ ਦਾਨ ਲੈਂਦੇ ਹਨ) ਨੂੰ ਕਿਹਾ ਕਿ ਆਉਂਦੇ ਸ਼ਨੀਵਾਰ ਨੂੰ ਦਰਬਾਰ ਵਿਚੋਂ ਦੇਵਤੇ ਦਾ ਦਾਨ ਲੈ ਜਾਣਾ । ਵੇਦਵੇ ਨੇ ਸੋਚਿਆ, ਗੁਰੂ-ਦਰਬਾਰ ਵਿਚ ਜਾਣਾ ਹੈ ਗੁਰੂ ਘਰ ਦੀ ਸਿੱਖੀ-ਸੇਵਕੀ ਬਹੁਤ ਦੂਰ ਦੂਰ ਤਕ ਫੈਲੀ ਹੋਣ ਕਰਕੇ ਬੜੀ ਮਹਾਨਤਾ ਹੈ ਇਸ ਲਈ ਦਾਨ ਵੀ ਚੰਗਾ ਚੋਖਾ ਮਿਲੇਗਾ ਇਸ ਲਈ ਉਹ ਖੋਤੇ ਲੈ ਕੇ ਸ਼ਨੀਵਾਰ ਸਵੇਰੇ ਹੀ ਜਾ ਹਾਜ਼ਰ ਹੋਇਆ ।

ਗੁਰੂ ਗੋਬਿੰਦ ਸਿੰਘ ਨੇ ਭਰੇ ਦਰਬਾਰ ਵਿਚ ਜਿਥੇ ਕਿ ਬਹੁਤ ਸਾਰੇ ਗੁਰਸਿੱਖ ਦੂਰ-ਦੁਰਾਡੇ ਤੋਂ ਗੁਰੂ ਸਾਹਿਬ ਦੇ ਦਰਸ਼ਨਾਂ ਲਈ ਆਏ ਹੋਏ ਸਨ, ਦਿਵਾਨ ਨੰਦ ਚੰਦ ਜੀ ਨੂੰ ਕਿਹਾ ਕਿ ਪੰਡਤ ਜੀ ਨੂੰ ਸ਼ਨੀ ਦੇਵਤੇ ਦਾ ਦਾਨ ਦੇਣਾ ਹੈ । ਦਸਮੇਸ਼ ਜੀ ਦੇ ਹੁਕਮ ਅਨੁਸਾਰ ਸਾਰੀ ਸੰਗਤ ਦੇ ਸਾਹਮਣੇ ਦੀਵਾਨ ਜੀ ਨੇ ਖੋਤਿਆਂ ਉਤੇ ਸਾਰੀਆਂ ਵਸਤਾਂ ਲਦਵਾ ਦਿਤੀਆਂ । ਦਸਮੇਸ਼ ਜੀ ਨੇ ਪੰਡਤ ਜੀ ਨੂੰ ਇਹ ਵੀ ਕਿਹਾ ਕਿ ਹੁਣ ਸ਼ਨੀ ਦੇਵਤੇ ਦੀ ਕਰੋਪੀ ਦੂਰ ਹੋ ਜਾਣੀ ਚਾਹੀਦੀ ਹੈ ।

ਦੀਵਾਨ ਵਿਚ ਬੈਠੇ ਗੁਰਸਿੱਖ ਸਾਰੀ ਖੇਡ ਨੂੰ ਵੇਖਦੇ ਰਹੇ । ਕੁਝ ਢਿੱਲੜ ਕਿਸਮ ਦੇ ਗੁਰਸਿੱਖਾਂ ਨੇ ਕੁਝ ਵੀ ਮਹਿਸੂਸ ਨਾ ਕੀਤਾ, ਪਰ ਬਹੁਤ ਸਾਰੇ ਗੁਰਸਿੱਖ ਜੋ ਗੁਰਮਤਿ ਅਸੂਲਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ, ਮਲਕੜੇ ਜਿਹੇ ਦਰਬਾਰ ਵਿਚੋਂ ਉਠਕੇ ਵੇਦਵੇ ਬ੍ਰਾਹਮਣ ਦੇ ਪਿਛੇ ਦੌੜੇ ਅਤੇ ਉਸਨੂੰ ਬਾਹਰ ਖੇਤਾਂ ਵਿਚ ਜਾ ਘੇਰਾ ਪਾਇਆ । ਬ੍ਰਾਹਮਣ ਜੀ ਨੂੰ ਪੁਛਿਆ ਕਿ ਇਹ ਸਾਮਾਨ ਕਿਥੇ ਲੈ ਜਾ ਰਹੇ ਹੋ । ਪੰਡਤ ਜੀ ਨੇ ਬਿਆਨ ਕੀਤਾ ਕਿ ਇਹ ਸ਼ਨੀ ਦੇਵਤੇ ਦਾ ਦਾਨ ਹੈ, ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਦੀ ਕਰੋਪੀ (ਨਾਰਾਜ਼ਗੀ) ਤੋਂ ਬਚਣ ਵਾਸਤੇ ਦਾਨ ਕੀਤਾ ਹੈ । ਇਸ ਦਾਨ ਨੂੰ ਕੇਵਲ ਬ੍ਰਾਹਮਣ ਹੀ ਹਜ਼ਮ ਕਰ ਸਕਦਾ ਹੈ ।

ਗੁਰਸਿੱਖਾਂ ਨੇ ਸਾਰੀਆਂ ਚੀਜ਼ਾਂ ਉਥੇ ਹੀ ਧਰਾ ਲਈਆਂ ਅਤੇ ਕਿਹਾ ਪੰਡਤ ਜੀ, ਇਸਨੂੰ ਹਜ਼ਮ ਕਰਨਾ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ, ਅਤੇ ਤੁਸੀਂ ਹੁਣ ਭੱਜ ਜਾਓ । ਤੁਸੀਂ

( ਸਫਾ 16 ਦੇ ਫੁਟ ਨੋਟ ਦੀ ਬਾਕੀ )

०ਸੂਰਜ ਦੇਵਤੇ ਦੀ ਵਹੁਟੀ ਛਾਯਾ ਤੋਂ ਜਨਮ ਹੋਣ ਕਰਕੇ ਇਸ ਦਾ ਨਾਮ ਛਨਿੱਛਰ ਪਰਸਿੱਧ ਮੰਨਿਆ ਜਾਂਦਾ ਹੈ । ਇਸਦੀ ਸਵਾਰੀ ਗਿਰਝ ਹੈ ।

ਹਿੰਦੂ ਲੋਕ 9 ਗ੍ਰਹਿਆਂ ਦੀ ਪੂਜਾ ਕਰਦੇ ਹਨ । ਉਹਨਾਂ ਵਿਚੋਂ ਇਕ ਗ੍ਰਹਿ ਛਨਿੱਛਰ ਹੈ । ਸੰਸਕ੍ਰਿਤ ਲਫਜ਼ ਹੈ 'ਸ਼ਨੈਚ-ਚਰ' ਭਾਵ ਸਹਿਜੇ-ਸਹਿਜੇ ਤਰਨ ਵਾਲਾ ਇਕ ਰਾਸ਼ੀ ਵਿਚ ਸਾਲ ਰਹਿਣ ਕਰਕੇ ਇਸ ਨੂੰ 'ਸ਼ਨੈਚਰ' (ਛਨਿਛਰ) ਆਖਿਆ ਜਾਂਦਾ ਹੈ।

ਹਰ ਇਕ ਦੇਵੀ ਦੇਵਤੇ ਦੀ ਵੱਖਰੀ ਵੱਖਰੀ ਭੇਟਾ ਹੁੰਦੀ ਹੈ । ਕੋਈ ਦੇਵਤਾ ਚੂਰਮੇ ਤੇ ਰੀਝਦਾ ਹੈ, ਕੋਈ ਦੇਵਤਾ ਸ਼ਰਾਬ ਅਤੇ ਮਾਸ ਉੱਤੇ ਰੀਝਦਾ ਹੈ, ਕੋਈ ਦੇਵੀ ਫੁਲ ਪਤਾਸੇ ਮੰਗਦੀ ਹੈ ਅਤੇ ਕੋਈ ਖੀਰ ਤੇ ਰੀਝਦੀ ਹੈ । ਪਰ ਸ਼ਨੀ ਦੇਵਤੇ ਨੂੰ ਰੀਝਾਣ ਵਾਸਤੇ ਮਾਂਹ ਦੀ ਦਾਲ, ਸਰੋਂ ਦਾ ਤੇਲ ਅਤੇ ਲੋਹਾ ਹੁੰਦਾ ਹੈ ।

ਹਿੰਦੂਆਂ ਨੂੰ ਤਾਂ ਮੂਰਖ ਬਣਾ ਸਕਦੇ ਹੋ ਪਰ ਸਿੱਖਾਂ ਨੂੰ ਨਹੀਂ। ਐ ਬ੍ਰਾਹਮਣ ਜੀ, ਇਥੋਂ ਖਿਸਕ ਜਾਓ ਅਤੇ ਫਿਰ ਇਧਰ ਮੂੰਹ ਨਾ ਕਰਨਾ। ਵੇਦਵਾ ਦੌੜ ਗਿਆ। ਗੁਰਸਿੱਖ ਉਹ ਪਦਾਰਥ ਲੰਗਰ ਵਿਚ ਲੈ ਆਏ। ਮਾਂਹ ਦੀ ਦਾਲ ਪੀਹ ਕੇ, ਸਰੋਂ ਦੇ ਤੇਲ ਵਿਚ ਵੜੇ ਤਲ ਕੇ ਵਰਤਾ ਦਿਤੇ ਅਤੇ ਲੋਹੇ ਦੇ ਕੜੇ ਬਣਾਕੇ ਹੱਥਾਂ ਵਿਚ ਪਾ ਲਏ। ਜਦ ਸਤਿਗੁਰੂ ਜੀ ਨੇ ਸਭ ਦੇ ਹੱਥਾਂ ਵਿਚ ਕੜੇ ਦੇਖੇ ਤਾਂ ਪੁਛਿਆ ਕਿ ਇਸ ਤਰ੍ਹਾਂ ਕਿਉਂ ਕੀਤਾ ਹੈ, ਤਾਂ ਦਰਬਾਰ ਵਿਚ ਸਾਰੀ ਕਹਾਣੀ ਦੁਹਰਾਈ ਗਈ। ਸਤਿਗੁਰੂ ਜੀ ਸਿੱਖਾਂ ਦੀ ਇਸ ਚੇਤੰਨਤਾ (alertness) ਤੋਂ ਬਹੁਤ ਪ੍ਰਸੰਨ ਹੋਏ। ਮਗਰੋਂ ਜਾਕੇ ਕੜੇ ਨੂੰ ਪੰਜ ਕਕਾਰਾਂ ਵਿਚ ਸ਼ਾਮਲ ਕਰ ਲਿਆ ਗਿਆ। ਅਜ ਵੀ ਕੜਾ ਸਾਨੂੰ ਭਰਮਾਂ ਵਹਿਮਾਂ ਤੋਂ ਦੂਰ ਰਹਿਣ ਦੀ ਪ੍ਰੇਰਨਾ ਦਿੰਦਾ ਹੈ। ਪਰ ਅਜ ਸਾਡੀ ਹਾਲਤ ਬਹੁਤ ਨਿੱਘਰ ਚੁਕੀ ਹੈ। ਆਪਣੇ ਆਪ ਨੂੰ ਗੁਰਸਿੱਖ ਅਖਵਾਉਣ ਵਾਲੇ ਕਈ ਸਿੱਖ ਵੀ ਵੈਸ਼ਨੋ ਦੇਵੀ, ਨੈਣਾ ਦੇਵੀ, ਸ਼ਨੀ ਅਤੇ ਮੰਗਲ ਦੇਵਤਿਆਂ ਦੀ ਬੜੇ ਜ਼ੋਰ-ਸ਼ੋਰ ਨਾਲ ਮਾਨਤਾ ਕਰ ਰਹੇ ਹਨ। ਇਹ ਇਸ ਲਈ ਹੋਇਆ ਹੈ ਕਿ ਸੰਗਤਾਂ ਨੂੰ ਗੁਰਬਾਣੀ ਦੇ ਅਰਥ ਬੋਧ ਨਹੀਂ ਕਰਾਏ ਜਾਂਦੇ। ਜਦ ਇਹ ਹੀ ਨਹੀਂ ਪਤਾ ਕਿ ਗੁਰਬਾਣੀ ਕੀ ਉਪਦੇਸ਼ ਦਿੰਦੀ ਹੈ ਤਾਂ ਮਨਮੱਤਾਂ ਦੇ ਜਾਲ ਵਿਚ ਤਾਂ ਫਸ ਹੀ ਜਾਣਾ ਹੋਇਆ। ਕੇਹਾ ਚੰਗਾ ਹੁੰਦਾ ਜੇ ਅਖੰਡ ਪਾਠਾਂ ਦੀਆਂ ਲੜੀਆਂ ਚਲਾਉਣ ਦੀ ਥਾਂ ਗੁਰਦੁਆਰਿਆਂ ਵਿਚ ਗੁਰਬਾਣੀ ਦੇ ਅਰਥ ਸਮਝਾਏ ਜਾਂਦੇ ਅਤੇ ਗੁਰਮਤਿ ਵਿਚਾਰਧਾਰਾ ਨੂੰ ਨਿਖਾਰ ਕੇ ਪੇਸ਼ ਕੀਤਾ ਜਾਂਦਾ।

ਕੁਝ ਸਿੱਖ ਦੇਖਾ, ਦੇਖੀ, ਦੇਵੀ ਦੇ ਜਗਰਾਤੇ ਵੀ ਕਰਾਉਂਦੇ ਹਨ, ਸ਼ਨੀਵਾਰ ਵਾਲੇ ਦਿਨ ਉਚੇਚੇ ਤੌਰ ਤੇ ਗੁਰਦੁਆਰਿਆਂ ਵਿਚ ਛੋਲਿਆਂ ਦਾ ਪ੍ਰਸ਼ਾਦ ਵੀ ਚੜ੍ਹਾਉਂਦੇ ਹਨ, ਜੋ ਸਪਸ਼ਟ ਤੌਰ ਤੇ ਨਿਰੋਲ ਮਨਮਤਿ ਹੈ। o

# 7. ਸੰਤ ਸਿਪਾਹੀ ਭਾਈ ਤਾਰਾ ਸਿੰਘ (ਪਿੰਡ ਵਾਂ)

ਪਾਕਿਸਤਾਨ ਦੀ ਪੱਛਮੀ ਸੀਮਾ ਲਾਗੇ 'ਡਲ' ਤੇ 'ਵਾਂ' ਉਘੇ ਪਿੰਡ ਹਨ। ਦੋਵੇਂ ਇਤਨੇ ਨੇੜੇ ਹਨ ਕਿ ਬਹੁਤੀ ਵਾਰੀ ਲੋਕੀਂ ਇਕੱਠਾ 'ਡਲ ਵਾਂ' ਵੀ ਆਖ ਦਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤਿੰਨਾਂ ਭਰਾਵਾਂ ਮਾਹੀ, ਜੇਤਾ ਤੇ ਗੁਰਦਾਸ ਵਿਚੋਂ ਛੋਟੇ ਗੁਰਦਾਸ ਨੇ ਅੰਮ੍ਰਿਤ ਛੱਕ ਕੇ ਸਿੱਖੀ ਬਾਣਾ ਸਜਾ ਲਿਆ। ਪਹਿਲਾਂ ਗੁਰੂ ਜੀ ਦਾ ਜੰਗਾਂ ਵਿਚ ਸਾਥ ਦਿੰਦਾ ਰਿਹਾ ਤੇ ਫਿਰ ਪਿਛੋਂ ਮਾਝੇ ਵਿਚ ਬੰਦਾ ਸਿਘ ਵੇਲੇ ਸਿੰਘਾਂ ਨੂੰ ਜਥੇਬੰਦ ਕਰਦਾ ਰਿਹਾ। ਇਸ ਦੇ ਘਰ ਵਿਚ ਪੰਜ ਪੁੱਤਰ ਹੋਏ। ਤਾਰਾ ਸਿੰਘ ਸਭ ਤੋਂ ਵਡੇਰਾ ਸੀ ਤੇ ਉਨ੍ਹਾਂ ਦਾ ਜਨਮ 1702 ਈ: ਵਿਚ ਹੋਇਆ ਲਿਖਿਆ ਜਾਂਦਾ ਹੈ। ਭਾਈ ਮਨੀ ਸਿੰਘ ਜੀ ਦੀ ਜੱਥੇਦਾਰੀ ਹੇਠ ਪੰਜਾਂ ਪਿਆਰਿਆਂ ਹੱਥੋਂ ਅੰਮ੍ਰਿਤ ਛੱਕਕੇ ਇਸ ਨੇ ਸਿੰਘਾਂ ਦੀ ਸੇਵਾ ਦਾ ਬੀੜਾ ਚੁੱਕ ਲਿਆ। ਆਪ ਜੀ ਜਿੱਥੇ ਆਚਰਨ ਦੇ ਉਚੇ ਤੇ ਸੁਭਾਅ ਦੇ ਮਿੱਠੇ ਸਨ, ਉਥੇ ਇਕ ਚੰਗੇ ਘੋੜ ਸਵਾਰ, ਤਲਵਰਈਏ ਤੇ ਤੀਰ ਅੰਦਾਜ਼ ਵੀ ਸਨ। ਭਾਈ ਤਾਰਾ ਸਿੰਘ ਜੀ, ਬਾਬਾ ਬੰਦਾ ਸਿੰਘ ਜੀ ਦੀਆਂ ਫੌਜੀ ਮੁਹਿੰਮਾਂ ਵਿਚ ਅੱਗੇ ਹੋ ਕੇ ਲੜਦੇ ਰਹੇ। ਇਨ੍ਹਾਂ



ਆਪਣੇ ਪਿੰਡ 'ਵਾਂ' ਵੀ ਆਪਣਾ ਵਾੜਾ ਬਣਾ ਲਿਆ ਸੀ। ਇਤਨੇ ਉੱਚੇ-੨ ਜੰਡ ਤੇ ਕਰੀਰ ਲਗਾ ਲਏ ਸਨ ਕਿ ਕੋਈ ਘੋੜਾ ਛਾਲ ਮਾਰਕੇ ਵੀ ਵਾੜ ਨਹੀਂ ਟੱਪ ਸਕਦਾ ਸੀ। ਮਕਾਨਾਂ ਲਾਗੇ ਇਕ ਵੱਡਾ ਟੋਆ ਵੀ ਪੁੱਟ ਛਡਿਆ ਸੀ। ਸਰਦੀ ਆਉਂਦਿਆਂ ਹੀ ਉਸ ਵਿਚ ਵੱਡੇ ਮੁੱਢ ਸੁਟ ਦਿੱਤੇ ਜਾਂਦੇ ਸਨ ਤੇ ਸਿੱਖ ਥੱਕੇ ਟੁੱਟੇ ਉਥੇ ਆ ਕੇ ਸੇਕ ਲੈਂਦੇ ਤੇ ਰਾਤ ਪ੍ਰਸ਼ਾਦੇ ਛੱਕ ਕੇ ਆਪਣੇ ਪੈਂਡੇ ਪੈ ਜਾਂਦੇ। ਇਹ 'ਵਾਂ' ਸਿੰਘਾਂ ਦੀ ਆਰਾਮ ਗਾਹ ਹੀ ਸੀ। ਭਾਈ ਤਾਰਾ ਸਿੰਘ ਜੀ ਦਾ ਇਤਨਾ ਪ੍ਰਤਾਪ ਸੀ ਕਿ ਸਭ ਹਿੰਦੂ ਮੁਸਲਮਾਨ ਆਪ ਜੀ ਦਾ ਆਦਰ ਕਰਦੇ ਸਨ। ਅਬਦੁਸਸਮਦ ਖਾਨ ਵੇਲੇ ਇਹ ਵਾੜਾ ਸਿੰਘਾਂ ਦਾ ਇਕ ਸਹਾਰਾ ਹੀ ਸੀ। ਇਨ੍ਹਾਂ ਦੀ ਸੇਵਾ ਨੂੰ ਦੇਖਦੇ ਹੋਏ, ਇਸੇ ਪਿੰਡ ਦੇ 'ਜੱਥੇ' ਨਾਂ ਦੇ ਸਿੱਖ ਦੇ ਤਿੰਨਾਂ ਪੁੱਤਰਾਂ, ਅੰਮ੍ਰਿਤ ਛੱਕਕੇ ਅਮਰ ਸਿੰਘ, ਅਮੀਂ ਸਿੰਘ ਤੇ ਕੋਇਰ ਸਿੰਘ ਨਾਂ ਧਰਾਇਆ। 'ਕੋਇਰ ਸਿੰਘ' ਤਾਰਾ ਸਿੰਘ ਦਾ ਨਾ ਸਿਰਫ ਗੂੜ੍ਹਾ ਮਿੱਤਰ ਬਣ ਗਇਆ ਸਗੋਂ ਨਾਲ ਹੀ ਰਹਿਣ ਲੱਗਾ। ਇਸ ਪਿੰਡ ਦੇ 'ਬਿਹਾਰੀ' ਨਾ ਦੇ ਜ਼ਿਮੀਂਦਾਰਾਂ ਦੇ ਦੋ ਪੁੱਤਰਾਂ ਵਿਚੋਂ ਦੇਸੂ ਸਿੰਘ ਨੇ ਗੁਰਦਾਸ ਸਿੰਘ ਨਾਲ ਹੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਅੰਮ੍ਰਿਤ ਛੱਕਿਆ ਸੀ। ਉਸ ਦੇ ਇਕੋ ਇਕ ਪੁੱਤਰ ਵਧਾਵਾ ਸਿੰਘ ਨੇ ਵੀ ਤਾਰਾ ਸਿੰਘ ਜੀ ਦੀ ਕਿਰਤ ਕਾਰ ਰਹਿਣੀ ਬਹਿਣੀ ਦੇਖ ਪੂਰਾ ਸਾਥ ਦੇਣ ਦਾ ਫੈਸਲਾ ਹੀ ਕਰ ਲਇਆ।

ਸੰਨ 1726 ਈ: ਵਿਚ ਨੌਸ਼ਹਿਰਾ ਦੇ ਚੋਧਰੀ ਸਾਹਿਬ ਰਾਇ ਨੇ ਜਦ ਜ਼ਕਰੀਆਂ ਖ਼ਾਨ ਨੂੰ ਲਾਹੌਰ ਦਾ ਹਾਕਮ ਬਣਦੇ ਸੁਣਿਆ ਤਾਂ ਉਸ ਨੇ ਸਿੰਘਾਂ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਹ ਜਾਣਦਾ ਸੀ ਕਿ ਨਵੀਂ ਨੀਤੀ ਅਪਨਾਉਣ ਨਾਲ ਲਾਹੌਰ ਦੇ ਹੋਰ ਫੌਜਦਾਰ ਉਸ ਦੇ ਹਰ ਮਾੜੇ ਕਰਮ ਦੀ ਸਹਾਇਤਾ ਕਰਨਗੇ। ਭੜਾਣੇ ਪਿੰਡ ਦੇ ਦੋ ਸਿੰਘਾਂ, ਮਾਲੀ ਸਿੰਘ ਤੇ ਗੁਰਬਖਸ਼ ਸਿੰਘ ਦੇ ਖੇਤਾਂ ਵਿਚ ਸਾਹਿਬ ਰਾਇ ਘੋੜੀਆਂ ਛੱਡਣ ਲੱਗ ਪਇਆ। ਸਿੰਘਾਂ ਬੜਾ ਰੋਕਿਆ ਕਿ ਮੇਹਨਤ ਨਾਲ ਬਣਾਏ ਖੇਤਾਂ ਨੂੰ ਇਸ ਬੇਦਰਦੀ ਨਾਲ ਨ ਉਜਾੜੇ ਪਰ ਉਸ ਨੇ ਸੁਣੀ ਅਣ-ਸੁਣੀ ਕਰ ਦਿੱਤੀ। ਸਗੋਂ ਇਕ ਦਿਨ ਲਵੀਆਂ ਕਣਕਾਂ ਵਿਚ ਆਪਣੀਆਂ ਘੜੀਆਂ ਛੱਡ ਦਿਤੀਆਂ। ਸਿੰਘਾਂ ਨੇ ਚੌਧਰੀ ਨੂੰ ਆਪਣੀਆਂ ਘੋੜੀਆਂ ਸਾਂਭ ਰੱਖਣ ਲਈ ਕਹਿਆ ਤਾਂ ਸਾਹਿਬ ਰਾਇ ਨੇ ਅਗੋਂ ਰੋਹ ਵਿਚ ਆ ਕੇ ਕਹਿਆ, "ਮੈਂ ਤੁਹਾਡਾ ਲਿਹਾਜ਼ ਕਰਦਾ ਰਹਿਆ, ਜੋ ਤੁਹਾਨੂੰ ਕਤਲ ਨਹੀਂ ਕਰਵਾ ਦਿੱਤਾ। ਤੁਹਾਡੇ ਕੇਸਾਂ ਦੇ ਰਸੇ ਬਣਾਕੇ ਹੀ ਇਨ੍ਹਾਂ ਘੋੜੀਆਂ ਨੂੰ ਬੰਨ੍ਹਾਂਗਾ।"

ਇਹ ਬੋਲੀ ਸਿੰਘਾਂ ਦੇ ਸੀਨੇ ਚੀਰ ਗਈ। ਉਨ੍ਹਾਂ ਨੇ ਲਾਗਲੇ ਪਿੰਡ 'ਭੁਸੇ' ਦੇ ਸਰਦਾਰ ਬਘੇਲ ਸਿੰਘ ਤੇ ਅਮਰ ਸਿੰਘ ਨੂੰ ਸਾਰੀ ਵਿਥਿਆ ਸੁਣਾਈ। ਉਨ੍ਹਾਂ ਨੇ ਉਸੇ ਸਮੇਂ ਸਾਹਿਬ ਰਾਇ ਦੀਆਂ ਘੋੜੀਆਂ ਖੋਹ ਲਈਆਂ ਤੇ ਵਲਟੋਹੇ ਪਿੰਡ ਦੇ ਲਾਗਲੇ ਘਰਿਆਲ ਪਿੰਡ ਦੇ ਸਰਦਾਰ ਆਲਾ ਸਿੰਘ ਪਾਸ ਪਟਿਆਲੇ ਵੇਚ ਆਇਆ ਤੇ ਰਕਮ ਦੀ ਰਸਦ ਲੈ ਕੇ ਸਰਦਾਰ ਤਾਰਾ ਸਿੰਘ ਦੇ ਲੰਗਰ ਵਿਚ ਪਾ ਦਿੱਤੀ।

ਸਿੰਘ ਇਹ ਜਾਣ ਗਏ ਕਿ ਇਹ ਗੱਲ ਬਹੁਤ ਹੀ ਵਧਣੀ ਹੈ, ਸੋ ਸਭ ਤਾਰਾ ਸਿੰਘ,

ਦੇ ਵਾੜੇ' 'ਵਾਂ' ਵਿਚ ਹੀ ਆ ਗਏ । ਉਹ ਜਾਣਦੇ ਸਨ ਜੇ ਕੁਝ ਬਚਾਅ ਜਾਂ ਟਾਕਰਾ ਹੋ ਸਕਦਾ ਹੈ ਤਾਂ ਉਥੇ ਹੀ ।

ਚੌਧਰੀ ਸਾਹਿਬ ਰਾਇ ਵੀ ਪਿੱਛੇ 'ਵਾਂ' ਆਇਆ ਤੇ ਤਾਰਾ ਸਿੰਘ ਨੂੰ ਕਹਿਣ ਲੱਗਾ ਕਿ ਚੋਰ ਉਸ ਦੇ ਹਵਾਲੇ ਕੀਤੇ ਜਾਣ । ਤਾਰਾ ਸਿੰਘ ਜੀ ਨੇ ਕਹਿਆ ਕਿ ਜ਼ੁਲਮ ਤੂੰ ਆਪ ਕਰਦਾ ਹੈਂ ਤੇ ਚੋਰ ਇੱਥੇ ਲੱਭਣ ਆਉਂਦਾ ਹੈਂ । ਇਥੇ ਕੋਈ ਚੋਰ ਨਹੀਂ । ਸ: ਬਘੇਲ ਸਿੰਘ ਇਕ ਉਪਕਾਰੀ ਸੱਜਣ ਹੈ । ਗੁਰਸਿੱਖ ਲੁਟੇਰੇ ਨਹੀਂ, ਲੁਟੇਰਾ ਤੂੰ ਹੈਂ, ਜੋ ਸਿੱਖਾਂ ਦੀਆਂ ਪੈਲੀਆਂ ਚਾਰਦਾ ਹੈਂ । ਬਾਕੀ ਗੱਲ ਰਹੀ ਧਮਕੀਆਂ ਦੀ, ਇਹ ਸਿੱਖਾਂ ਨੂੰ ਡਰਾ ਨਹੀਂ ਸਕਦੀਆਂ । ਜੇ ਭਲਾ ਚਾਹੁੰਦਾ ਏਂ ਤਾਂ ਡੇਰਿਉਂ ਬਾਹਰ ਨਿਕਲ ਜਾ ।

ਚੌਧਰੀ ਨੇ ਗੁਸੇ ਵਿਚ ਆ ਕੇ ਭਾਈ ਤਾਰਾ ਸਿੰਘ ਜੀ ਤੇ ਸਿੱਖੀ ਦੀ ਸ਼ਾਨ ਵਿਰੁਧ ਅਜੇਹੇ ਮੰਦੇ ਬਚਨ ਕਹੇ, ਜਿਨ੍ਹਾਂ ਨੂੰ ਸੁਣ ਕੇ ਸਿੰਘ ਨ ਸਹਾਰ ਸਕੇ । ਕੁਝ ਗਭਰੂ ਉਠੇ ਤੇ ਲਗੇ ਚੌਧਰੀ ਨੂੰ ਚਾਹਟਾ ਛਕਾਉਣ । ਸਿੰਘਾਂ ਕੋਲੋਂ ਮਾਰ ਖਾ ਕੇ ਚੌਧਰੀ ਸਿੱਧਾ ਪੱਟੀ ਦੇ ਫੌਜਦਾਰ 'ਜ਼ਾਫਰ ਬੇਗ' ਕੋਲ ਗਿਆ । ਸਾਰੀ ਵਿਥਿਆ ਸੁਣਾਈ ਤੇ ਕਹਿਣ ਲਗਾ ਕਿ ਜਿਥੇ ਵੀ ਅਸੀਂ ਮਾਮਲਾ ਉਗਰਾਹੁਣ ਜਾਂਦੇ ਹਾਂ ਲੋਕੀ ਕਹਿੰਦੇ ਹਨ ਕਿ ਮਾਮਲਾ ਤਾਂ ਤਾਰਾ ਸਿੰਘ ਲੈ ਗਇਆ ਹੈ । ਉਸ ਨੇ ਫੌਜਦਾਰ ਨੂੰ ਕਹਿਆ ਕਿ ਜੇ ਤਾਰਾ ਸਿੰਘ ਪਕੜ ਲਿਆ ਜਾਏ ਤਾਂ ਸਾਰੇ ਮਾਝੇ ਵਿਚ ਹੀ ਸ਼ਾਂਤੀ ਵਰਤ ਜਾਏਗੀ ਅਤੇ ਇਸ ਤਰ੍ਹਾਂ ਨਵਾਂ ਹਾਕਮ ਜ਼ਕਰੀਆ ਖ਼ਾਨ ਵੀ ਖੁਸ਼ ਹੋਵੇਗਾ ।

ਫੌਜਦਾਰ ਨੇ ਇਹ ਮੌਕਾ ਰਬੋਂ ਆਂਦਾ ਡਿੱਠਾ ਤੇ 200 ਸਵਾਰਾਂ ਨਾਲ ਮੂੰਹ ਹਨ੍ਹੇਰੇ ਹੀ ਵਾਂ' ਪੁੱਜ ਗਿਆ । ਸਰਦਾਰ ਬਘੇਲ ਸਿੰਘ ਇਕ ਹੱਥ ਗੜਵਾ ਤੇ ਦੂਜੇ ਹੱਥ ਨੇਜ਼ਾ ਲਈ ਜੰਗਲ ਪਾਣੀ ਜਾਣ ਲਈ ਵਾੜੇ ਤੋਂ ਬਾਹਰ ਨਿਕਲੇ ਹੀ ਸਨ ਕਿ ਉਨ੍ਹਾਂ ਸਵਾਰ ਦੇਖ ਕੇ ਉੱਚੀ ਆਵਾਜ਼ ਨਾਲ ਪੁਛਿਆ, 'ਠਹਿਰੋ, ਪਾਜੀਓ ! ਕਿਧਰ ਗੁਰਸਿੱਖਾਂ ਦੇ ਡੇਰੇ ਉਤੇ ਧਾਈ ਕਰੀ ਆਉਂਦੇ ਹੋ ? ਪਹਿਲਾਂ ਛੋਜਾਂ ਨਾਲ ਦੋ ਹੱਥ ਕਰਦੇ ਜਾਉ । ਸਿੰਘ ਨੇ ਉੱਚੀ ਸਾਰੀ ਸਤਿ ਸ੍ਰੀ ਅਕਾਲ ਦਾ ਜੈਕਾਰਾ ਛਡਿਆ ! ਸਾਹਿਬ ਰਾਏ ਨੇ ਆਵਾਜ਼ ਪਛਾਣ ਕੇ, ਕਹਿਆ, 'ਸਾਰੇ ਪੁਆੜੇ ਦੀ ਜੜ੍ਹ ਇਹ ਹੀ ਹੈ ।' ਸਰਦਾਰ ਬਘੇਲ ਸਿੰਘ ਜੀ ਨੂੰ ਸਾਰੀ ਗੱਲ ਸਮਝਦਿਆਂ ਕੋਈ ਦੇਰ ਨਾ ਲੱਗੀ ।

ਗੁਰੂ ਮਹਾਰਾਜ ਜੀ ਦਾ 'ਸਵਾ ਲਾਖ ਸੇ ਏਕ ਲੜਾਊਂ' ਵਾਲਾ ਵਾਕ ਚੇਤੇ ਕਰਕੇ ਸਿੰਘ ਇਕੱਲਾ ਹੀ ਪਿੜ ਮੱਲ ਖੜੋਤਾ । ਨੇਜ਼ ਸੰਭਾਲ ਵਾੜੇ ਦੇ ਉੱਚੇ ਜੰਡਾਂ ਦਾ ਪਿੱਛਾ ਰੱਖ ਘੋੜ ਸੁਆਰਾਂ ਨੂੰ ਉਡੰਬਨ ਲੱਗਾ । ਸਵਾਰ ਅੱਗੇ ਵੱਧ ਨਾ ਸਕਣ ਤੇ ਪਿੱਛੇ ਹਟਦੇ ਆਪਣੀ ਜਾਨ ਗਵਾ ਲੈਣ । ਪਿਆਦਿਆਂ ਨੇ ਆਉਂਦਿਆਂ ਹੀ ਬੰਦੂਕਾਂ ਦੇ ਵਾਰ ਕਰਨੇ ਸ਼ੁਰੂ ਕਰ ਦਿੱਤੇ । ਇਕ ਗੋਲੀ ਬਘੇਲ ਸਿੰਘ ਜੀ ਦੇ ਪੱਟ ਵਿਚ ਲੱਗੀ ਪਰ ਉਹ ਨੇਜ਼ੇ ਨਾਲ ਹਰ ਸਾਹਮਣੇ ਆਉਣ ਵਾਲੇ ਨੂੰ ਵਿਨ੍ਹਦੇ ਹੀ ਗਏ । ਬੰਦੂਕਾਂ ਦੀ ਆਵਾਜ਼ ਸੁਣਕੇ ਵਾੜੇ ਵਿਚੋਂ ਵੀ ਸਿੰਘ ਬਾਹਰ ਆ ਗਏ । ਇਧਰੋਂ ਵੀ ਗੋਲੀਆਂ ਦੀ ਚੰਗੀ ਬੁਛਾੜ ਹੋਈ । ਦੋ ਘੜੀਆਂ ਚੰਗਾ



ਘਮਸਾਣ ਦਾ ਯੁਧ ਹੋਇਆ । ਖਾਲਸਈ ਤਲਵਾਰ ਅਗੇ ਉਹ ਬਹੁਤ ਚਿਰ ਨ ਅੜ ਸਕੇ ।

ਇਸ ਮੁਠਭੇੜ ਵਿਚ ਸ: ਬਘੇਲ ਸਿੰਘ ਸ਼ਹੀਦ ਹੋ ਗਿਆ । ਦੂਜੇ ਪਾਸੇ ਫੌਜਦਾਰ ਜ਼ਾਫਰ ਬੇਗ ਦੇ ਦੋ ਭਤੀਜੇ ਤੇ ਦਸ ਕੁ ਹੋਰ ਹਿੰਦੂ-ਮੁਸਲਮਾਨ ਮਾਰੇ ਗਏ । ਕਈ ਹੋਰ ਫੱਟੜ ਹੋਏ । ਅੰਤ ਫੌਜਦਾਰ ਨੇ ਨੱਸ ਜਾਣ ਵਿਚ ਹੀ ਆਪਣੀ ਜਾਨ ਦੀ ਖੈਰ ਸਮਝੀ । ਉਹ ਏਥੋਂ ਨੱਸ ਕੇ ਮਾੜੀ ਕੰਬੋਕੀ ਆ ਬੈਠਾ, ਤੇ ਓਥੋਂ ਨੰਬਰਦਾਰਾਂ ਦੀ ਸਹਾਇਤਾ ਨਾਲ ਭਤੀਜਿਆਂ ਦੀਆਂ ਲੋਥਾਂ ਚੁਕ ਕੇ ਲਾਹੌਰ ਜਾ ਪੁਜਾ । ਲਾਹੌਰ ਦਾ ਸੂਬੇਦਾਰ ਉਸ ਵੇਲੇ ਖਾਨ ਬਹਾਦਰ ਜ਼ਕਰੀਆ ਖ਼ਾਨ ਸੀ । ਉਸ ਦੇ ਸਾਮ੍ਹਣੇ ਭਤੀਜਿਆਂ ਦੀਆਂ ਲੋਥਾਂ ਰਖ ਕੇ ਜ਼ਾਫਰ ਬੇਗ ਕੁਰਲਾਉਣ ਲੱਗਾ ।

'ਸੂਬੇਦਾਰ ਖਾਨ ਬਹਾਦਰ' ਸਿੰਘਾਂ ਦੇ ਵੱਡੇ ਵੈਰੀਆਂ ਵਿਚੋਂ ਸੀ । ਜ਼ਾਫਰ ਬੇਗ ਦਾ ਰੋਣਾ ਪਿਟਣਾ ਸੁਣ ਕੇ ਖਾਨ ਬਹਾਦਰ ਨੂੰ ਅੱਗ ਲੱਗ ਉਠੀ । ਮੋਮਨ ਖਾਂ ਨੂੰ ਹੁਕਮ ਹੋਇਆ, ਕਿ ਉਹ ਫੌਜ ਨੂੰ ਲੈ ਕੇ ਚੜ੍ਹਾਈ ਕਰੇ ਤੇ ਤਾਰਾ ਸਿੰਘ ਨੂੰ ਫੜ ਕੇ ਪੇਸ਼ ਕਰੇ, ਜਾਂ ਉਸ ਦਾ ਸਿਰ ਉਤਾਰ ਕੇ ਲਿਆਵੇ । ਮੋਮਨ ਖਾਂ ਨੇ ਦੋ ਹਜ਼ਾਰ ਫੌਜੀ ਲੈ ਕੇ ਉਸੇ ਵੇਲੇ ਚੜ੍ਹਾਈ ਕਰ ਦਿਤੀ । ਮੋਮਨ ਖਾਂ ਕਸਮ ਖਾ ਕੇ ਚੜ੍ਹਿਆ, ਕਿ ਮੈਂ ਸਿੰਘਾਂ ਦਾ ਨਾਮੋ-ਨਿਸ਼ਾਨ ਮਿਟਾ ਕੇ ਮੁੜਾਂਗਾ । ਲਾਹੌਰ ਦਾ ਇਕ ਸਿੰਘ ਧਾਈ ਕਰਕੇ ਭਾਈ ਤਾਰਾ ਸਿੰਘ ਕੋਲ ਪੁਜਾ, ਤੇ ਲਾਹੌਰੋਂ ਆ ਰਹੀ ਫੌਜ ਬਾਬਤ ਸਾਰਾ ਹਾਲ ਦੱਸਿਆ । ਭਾਈ ਤਾਰਾ ਸਿੰਘ ਨੇ ਸਿੰਘ ਨੂੰ ਤਿਆਰੀ ਵਾਸਤੇ ਸਲਾਹ ਦਿੱਤੀ, ਅਤੇ ਕਹਿਆ ਭਾਵੇਂ ਅਸੀਂ ਪੰਜਾਹ ਕੁ ਹਾਂ ਅਤੇ ਵੈਰੀ ਫੌਜ ਦੋ ਹਜ਼ਾਰ ਹੈ ਪਰ ਅਸੀਂ ਮੁਕਾਬਲਾ ਕਰਨਾ ਹੈ ।

ਭਾਈ ਤਾਰਾ ਸਿੰਘ ਜੀ ਦੇ ਇਹ ਵਾਕ ਸੁਣ ਕੇ ਸਾਰੇ ਸਿੰਘ ਮਰਨ ਮਾਰਨ ਲਈ ਤਿਆਰ ਹੋ ਗਏ । ਉਹਨਾਂ ਵਿਚੋਂ ਮੁਖੀ ਸਿੰਘ ਇਹ ਸਨ : ਲਖਮੀਰ ਸਿੰਘ (ਘਰਿਆਲਾ), ਮਾਲੀ ਸਿੰਘ, ਗਰਬਖਸ਼ ਸਿੰਘ (ਭੜਾਣੇ ਦਾ), ਭੀਮ ਸਿੰਘ, ਬਾਦਲ ਸਿੰਘ (ਰਤੋਕੇ ਦੇ), ਮੇਘ ਸਿੰਘ (ਮੱਦਰਾ), ਹਰਾ ਸਿੰਘ (ਚੂਘ ਪਿੰਡ), ਬਲਾਕਾ ਸਿੰਘ (ਸਮਾਣਾ ਪਿੰਡ), ਜੋਧ ਸਿੰਘ (ਨਰੋਵਾਲ), ਮੇਹਰ ਸਿੰਘ (ਤੁੰਗ ਪਿੰਡ), ਜੋਗਾ ਸਿੰਘ, ਸੁੰਦਰ ਸਿੰਘ, ਨਿਰੰਜਨ ਸਿੰਘ, ਰਾਜ ਸਿੰਘ (ਪਿੰਡ ਚਾਹਲ), ਕੇਹਰ ਸਿੰਘ (ਪਿੰਡ ਹੇਹਰ), ਸ਼ੇਰ ਸਿੰਘ, ਸੁਖਾ ਸਿੰਘ (ਪਿੰਡ ਕੰਗਾ ਦੇ) ਸ਼ਰਨ ਸਿੰਘ ਆਦਿ । ਡੇਰਿਓਂ ਬਾਹਰ ਮੋਰਚੇ ਪੁਟ ਕੇ ਸਿੰਘ ਲੱਗੇ ਮੋਮਨ ਖਾਂ ਦੀ ਉਡੀਕ ਕਰਨ ।

ਮੋਮਨ ਖਾਂ ਦੋ ਹਜ਼ਾਰ ਫੌਜੀ ਲੈ ਕੇ ਲਾਹੌਰੋਂ ਚੜ੍ਹਿਆ ਸੀ । ਰਾਹ ਵਿਚੋਂ ਚੌਧਰੀਆਂ ਦੀਆਂ ਧਾੜਾਂ ਵੀ ਕੁਝ ਨਾਲ ਰਲ ਪਈਆਂ । ਪਿੰਡ 'ਵਾਂ' ਤੋਂ ਥੋੜੇ ਮੀਲ ਦੂਰ ਆ ਡੇਰੇ ਕੀਤੇ । ਸਲਾਹ ਇਹ ਸੀ ਕਿ ਤੜਕੇ ਸੁਤਿਆਂ ਪਿਆਂ ਸਿੰਘਾਂ ਨੂੰ ਡੇਰੇ ਵਿਚ ਹੀ ਚੱਲ ਦਬਾਈਏ । ਅਜੇ ਤਿੰਨ ਕੁ ਘੜੀਆਂ ਰਾਤ ਰਹਿੰਦੀ ਸੀ, ਕਿ ਮੋਮਨ ਖਾਂ ਡੇਰੇ ਕੋਲ ਜਾ ਪੁਜਾ । ਅੱਗੋਂ ਸਿੰਘ ਚੁਪ ਚਾਪ ਸ਼ਿਕਾਰ ਦੀ ਤਾੜ ਵਿਚ ਬੈਠੇ ਸਨ । ਮੋਮਨ ਖਾਂ ਨੇ ਸਮਝਿਆ, ਕਿ ਸਿੰਘ ਅਜੇ ਸੁਤੇ ਪਏ ਹਨ, ਤੇ ਉਹਨਾਂ ਨੂੰ ਮੇਰੇ ਆਉਣ ਦਾ ਕੋਈ ਪਤਾ

ਨਹੀਂ ਲੱਗਾ । ਉਹ ਆਪਣੀ ਸੋਚੀ ਹੋਈ ਵਿਉਂਤ ਅਨੁਸਾਰ ਫੌਜ ਲੈ ਕੇ ਚੁਪ ਚਾਪ ਅੱਗੇ ਵਧਿਆ । ਉਹਦਾ ਭੁਲੇਖਾ ਛੇਤੀ ਹੀ ਦੂਰ ਹੋ ਗਿਆ, ਜਦ ਬਵੰਜਾ ਸਿੰਘਾਂ ਨੇ ਮੋਰਚਿਆਂ ਵਿਚੋਂ ਗੋਲੀਆਂ ਚਲਾਈਆਂ, ਜਿਸ ਨਾਲ ਫੌਜ ਦੀਆਂ ਮੋਹਰਲੀਆਂ ਪਾਲਾਂ ਧਰਤੀ ਤੇ ਢਹਿ ਪਈਆਂ । ਮੋਮਨ ਖ਼ਾਂ ਨੇ ਛੇਤੀ ਛੇਤੀ ਆਪਣੀਆਂ ਫੌਜਾਂ ਪਿਛੇ ਹਟਾਈਆਂ ਤੇ ਸੰਭਲ ਕੇ ਫਿਰ ਹੱਲਾ ਕੀਤਾ । ਸੂਰਜ ਦੀ ਲੋਅ ਹੁੰਦਿਆਂ ਹੀ ਦੋਹਾਂ ਪਾਸਿਆਂ ਤੋਂ ਬਾਕਾਇਦਾ ਲੜਾਈ ਸ਼ੁਰੂ ਹੋ ਗਈ ।

ਅੰਧਾਧੁੰਦ ਲੜਾਈ ਹੋ ਰਹੀ ਸੀ । ਸਿੱਖਾਂ ਦੇ ਹੱਲੇ ਨੇ ਮੋਮਨ ਖ਼ਾਂ ਦੀ ਫੌਜ ਵਿਚ ਭਾਜੜ ਪਾ ਦਿੱਤੀ । ਇਹ ਹਾਲ ਵੇਖ ਕੇ ਮੋਮਨ ਖ਼ਾਂ ਵੀ ਘਬਰਾ ਗਿਆ । ਉਹ ਵੇਖ ਰਿਹਾ ਸੀ ਕਿ ਤਾਰਾ ਸਿੰਘ ਜਿਸ ਪਾਸੇ ਵੀ ਹੱਲਾ ਕਰਕੇ ਪੈਂਦਾ ਹੈ ਉਸ ਪਾਸੇ ਲੋਥਾਂ ਦੇ ਢੇਰ ਲੱਗ ਜਾਂਦੇ ਹਨ । ਮੋਮਨ ਖ਼ਾਂ ਨੇ ਤਕੀ ਬੇਗ ਨੂੰ ਹੁਕਮ ਦਿੱਤਾ ਕਿ ਉਹ ਅੱਗੇ ਵੱਧ ਕੇ ਤਾਰਾ ਸਿੰਘ ਨਾਲ ਟਾਕਰਾ ਕਰੇ । ਤਕੀ ਬੇਗ ਬੜਾ ਮੰਨਿਆ ਪ੍ਰਮੰਨਿਆ ਸੂਰਮਾ ਸੀ । ਉਹ ਸਿਰ ਤੋਂ ਪੈਰਾਂ ਤੀਕ ਲੋਹੇ ਨਾਲ ਮੜ੍ਹਿਆ ਹੋਇਆ ਸੀ ।

ਤਕੀ ਬੇਗ ਤੀਰਾਂ ਦੀ ਵਰਖਾ ਕਰਦਾ ਹੋਇਆ ਭਾਈ ਤਾਰਾ ਸਿੰਘ ਵਲ ਵਧਿਆ । ਸ: ਤਾਰਾ ਸਿੰਘ ਨੇ ਵੇਖਿਆ, ਤਾਂ ਘੋੜੇ ਦੀ ਵਾਗ ਉਹਦੇ ਵੱਲ ਮੋੜੀ । ਦੋਵੇਂ ਸੂਰਮੇ ਰਾਹ ਵਿਚ ਲੋਥਾਂ ਦੇ ਢੇਰ ਲਾਉਂਦੇ ਹੋਏ ਆਮ੍ਹਣੇ ਸਾਮ੍ਹਣੇ ਆ ਡਟੇ । ਤਕੀ ਬੇਗ ਨੇ 'ਯਾ ਅਲੀ' ਦਾ ਨਾਅਰਾ ਲਾ ਕੇ ਸ: ਤਾਰਾ ਸਿੰਘ ਉਤੇ ਤੀਰ ਚਲਾਉਣੇ ਆਰੰਭ ਦਿਤੇ । ਉਹਦਾ ਕੋਈ ਵੀ ਨਿਸ਼ਾਨਾ ਖਾਲੀ ਨਹੀਂ ਸੀ ਜਾਂਦਾ, ਪਰ ਤਾਰਾ ਸਿੰਘ ਜੀ ਅਗੋਂ ਢਾਲ ਤੇ ਰੋਕ ਕੇ ਆਪਣਾ ਆਪ ਬਚਾ ਰਹੇ ਸੀ । ਉਹ ਢਾਲ ਉਤੇ ਵੈਰੀ ਦੇ ਤੀਰ ਰੋਕਦੇ ਹੋਏ ਘੋੜਾ ਛੇੜ ਕੇ ਅੱਗੇ ਵਧੇ । ਭਾਈ ਤਾਰਾ ਸਿੰਘ ਜੀ ਨੇ ਉਹਦੇ ਮੂੰਹ ਉਤੇ ਨੇਜਾ ਮਾਰਿਆ । ਜ਼ਖਮ ਕਾਫੀ ਆਇਆ ਤੇ ਤਕੀ ਬੇਗ ਦੇ ਮੂੰਹ ਵਿਚੋਂ ਫੁਹਾਰੇ ਵਾਂਗ ਲਹੂ ਵਹਿ ਤੁਰਿਆ । ਉਹ ਪੀੜ ਨਾਲ ਬਿਹਬਲ ਹੋ ਉਠਿਆ । ਉਹਨੇ ਛੇਤੀ ਨਾਲ ਹਾਥੀ ਪਿਛਾਂਹ ਮੋੜਿਆ ਤੇ ਜਾਨ ਬਚਾਉਣ ਦੀ ਕੀਤੀ । ਮੋਮਨ ਖ਼ਾਂ ਨੇ ਤਕੀ ਬੇਗ ਨੂੰ ਆਉਂਦੇ ਵੇਖ ਕੇ ਠੱਠੇ ਨਾਲ ਕਿਹਾ, "ਖ਼ਾਨ ਸਾਹਿਬ ! ਪਾਨ ਚਬਾ ਰਹੇ ਹੋ ?"

ਕ੍ਰੋਧ ਨਾਲ ਸੜੇ ਬਲੇ ਤਕੀ ਬੇਗ ਨੇ ਅੱਗੋਂ ਕਿਹਾ, "ਹਾਂ ਜੀ, ਸ: ਤਾਰਾ ਸਿੰਘ ਅੱਗੇ ਬੀੜੇ ਵੰਡ ਰਿਹਾ ਹੈ । ਅੰਦਰ ਗੈਰਤ ਜਾਂ ਮਰਦਾਨਗੀ ਹੈ, ਤਾਂ ਅੱਗੇ ਵਧ ਕੇ ਆਪ ਵੀ ਪਾਨਾਂ ਦਾ ਬੀੜਾ ਲੈ ਲਵੋ ।" ਮੂੰਹ ਵਿਚ ਫੱਟ ਚੋਖਾ ਡੂੰਘਾ ਸੀ । ਤਕੀ ਬੇਗ ਬੇਹੋਸ਼ ਹੋ ਕੇ ਡਿਗ ਪਿਆ ਤੇ ਤੜਫ ਤੜਫ ਕੇ ਮਰ ਗਿਆ । ਇਹ ਵੇਖ ਕੇ ਮੋਮਨ ਖ਼ਾਂ ਨੂੰ ਬੜਾ ਗੁਸਾ ਆਇਆ । ਉਹਨਾਂ ਆਪਣੇ ਭਤੀਜੇ ਮੁਰੀਦ ਖ਼ਾਂ ਨੂੰ ਲਲਕਾਰਿਆ । ਮੁਰੀਦ ਖ਼ਾਂ ਚੜ੍ਹਦੀ ਜਵਾਨੀ ਵਾਲਾ ਬੜਾ ਦਲੇਰ ਗਭਰੂ ਸੀ । ਉਹ ਨਾਅਰੇ ਲਾਉਂਦਾ ਹੋਇਆ ਪਿੜ ਵਿਚ ਆਇਆ ਤੇ ਸਿੰਘਾਂ ਨੂੰ ਵੰਗਾਰ ਕੇ ਤੀਰ ਚਲਾਉਣ ਲਗਾ ।

ਉਹ ਸਿੱਧਾ ਸ: ਤਾਰਾ ਸਿੰਘ ਨਾਲ ਲੜਨਾ ਚਾਹੁੰਦਾ ਸੀ । ਪਰ ਰਾਹ ਵਿਚਲੇ ਸਿੰਘਾਂ ਤੋਂ ਬਚ ਕੇ ਕਿਵੇਂ ਨਿਕਲਦਾ । ਵੈਰੀ ਨੂੰ ਆਪਣੇ ਜੱਥੇਦਾਰ ਵੱਲ ਵੱਧਦਾ ਵੇਖਕੇ ਸ: ਭੀਮ ਸਿੰਘ ਘੋੜਾ ਛੇੜ ਕੇ ਸਾਮ੍ਹਣੇ ਆ ਟਕਰਾਇਆ । ਉਹਨੇ ਸ਼ੇਰ ਵਾਂਗ ਭਬਕ ਕੇ ਕਿਹਾ, 'ਮੁਰੀਦ ਖ਼ਾਂ ! ਜ਼ਰਾ ਸੰਭਾਲ ਕੇ । ਤੇਰਾ ਕਾਲ ਆ ਗਿਆ ਹੈ । ਅੱਲਾ ਨੂੰ ਯਾਦ ਕਰ, ਤੇ ਅਗਲੇ ਜਹਾਨ ਲਈ ਤਿਆਰ ਹੋ ਜਾ ।"

ਭੀਮ ਸਿੰਘ ਨੇ ਪਹਿਲਾਂ ਦੋ ਵਾਰ ਕਰਕੇ ਮੁਰੀਦ ਖਾਂ ਦਾ ਹਾਥੀਵਾਨ ਮਾਰਿਆ । ਮਹਾਵਤ ਨੂੰ ਚੀਰਦੀ ਹੋਈ ਤਲਵਾਰ ਹਾਥੀ ਦੇ ਕੰਨ ਨੂੰ ਵੱਢ ਗਈ ਤੇ ਵੱਡਾ ਦੰਦ ਵਿਚਕਾਰੋਂ ਟੁਟ ਗਿਆ । ਪੀੜ ਦਾ ਮਾਰਿਆ ਹਾਥੀ ਪਿਛਾਂਹ ਨੂੰ ਉਠ ਨੱਸਾ । ਭੀਮ ਸਿੰਘ ਬੜਾ ਫੁਰਤੀਲਾ ਜੁਆਨ ਸੀ । ਉਹ ਹਾਥੀ ਦੀ ਪੂਛਲ ਫੜਕੇ ਉੱਤੇ ਚੜ੍ਹ ਗਿਆ ਤੇ ਤਲਵਾਰ ਨਾਲ ਮੁਰੀਦ ਖਾਂ ਦਾ ਸਿਰ ਜਾ ਵਢਿਆ ।

ਭਤੀਜੇ ਦੀ ਮੌਤ ਵੇਖ ਕੇ ਮੋਮਨ ਖਾਂ ਨੂੰ ਅੱਗ ਲਗ ਉਠੀ । ਉਸਨੇ ਸਾਰੀ ਫੌਜ ਨੂੰ ਇਕੋ ਵਾਰ ਸਿੰਘਾਂ ਉਤੇ ਹੱਲਾ ਕਰਨ ਦਾ ਹੁਕਮ ਦਿੱਤਾ । ਮੁਠੀ ਭਰ ਸਿੰਘਾਂ ਉਤੇ ਹਜ਼ਾਰਾਂ ਦੁਸ਼ਮਣਾਂ ਦੀ ਫੌਜ ਟੁੱਟ ਪਈ । ਹੁਣ ਇਕ ਦੂਜੇ ਨੂੰ ਵੰਗਾਰਨ ਜਾਂ ਸੰਭਾਲਨ ਦਾ ਸਮਾਂ ਨਹੀਂ ਸੀ ਰਿਹਾ । ਬੱਸ ਅੰਧਾ-ਧੁੰਧ ਤਲਵਾਰ ਚਲ ਰਹੀ ਸੀ : ਮੈਦਾਨ ਵਿਚ ਚੁਫੇਰੇ ਲੋਥਾਂ ਦਿਸਣ ਲਗੀਆਂ । ਇਕ ਇਕ ਸਿੰਘ ਦੇ ਉਦਾਲੇ ਸੌ ਸੌ ਵੈਰੀ ਘੇਰਾ ਪਾ ਖਲੇ । ਸੋ, ਭਾਈ ਤਾਰਾ ਸਿੰਘ ਤੇ ਉਸਦੇ ਸਾਰੇ ਸਾਥੀ ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਗਏ । ਦੂਜੇ ਪਾਸਿਓਂ ਮੋਮਨ ਖਾਂ ਦੀ ਫੌਜ ਦੇ ਤਗੀ ਬੇਗ, ਮੁਰੀਦ ਖਾਂ, ਦਇਆ ਰਾਮ ਤੇ ਮਨਸਾ ਰਾਮ ਆਦਿ ਚੋਣਵੇਂ ਅਫਸਰ ਸਣੇ ਤਿੰਨ ਕੁ ਸੌ ਸਿਪਾਹੀਆਂ ਦੇ ਮਾਰੇ ਗਏ । ਬਹੁਤ ਸਾਰੇ ਫੱਟੜ ਹੋਏ । ਕੁਝ ਸਿੰਘਾਂ ਦੇ ਸਿਰ ਤੇ ਆਪਣੇ ਅਫਸਰਾਂ ਦੀਆਂ ਲੋਥਾਂ ਚੁਕਕੇ ਮੋਮਨ ਖਾਂ ਰਾਤ ਮਾੜੀ ਕੰਬੱਕੀ ਰਿਹਾ ਤੇ ਅਗਲੇ ਦਿਨ ਲਾਹੌਰ ਜਾ ਪੁਜਾ ।

ਇਹ ਲੜਾਈ ਫਰਵਰੀ, ਸੰਨ 1726 ਨੂੰ ਹੋਈ । ਭਾਈ ਤਾਰਾ ਸਿੰਘ ਦੀ ਸ਼ਹੀਦੀ ਨੇ ਸਾਰੇ ਸਿੰਘਾਂ ਵਿਚ ਨਵਾਂ ਜੋਸ਼ ਪੈਦਾ ਕਰ ਦਿੱਤਾ ਤੇ ਉਹਨਾਂ ਥਾਂ ਥਾਂ ਸ਼ਾਹੀ ਹਕੂਮਤ ਵਿਰੁਧ ਤਲਵਾਰਾਂ ਵਰਤਣੀਆਂ ਆਰੰਭ ਕਰ ਦਿੱਤੀਆਂ ।

—o—

# 8. ਭਾਈ ਬੋਤਾ ਸਿੰਘ ਗਰਜਾ ਸਿੰਘ

ਸ੍ਰੀ ਅਨੰਦਪੁਰ ਸਾਹਿਬ ਸੰਨ 1699 ਦੀ ਵਿਸਾਖੀ ਨੇ ਸੰਸਾਰ ਨੂੰ ਕੀ ਕੁਝ ਨਹੀਂ ਦਿੱਤਾ ? ਸਚ ਪੁਛੋ ਤਾਂ ਇਸ ਵਿਸਾਖੀ ਨੇ ਸੰਤ-ਸਿਪਾਹੀ ਧਰਮ-ਬੀਰ ਮਹਾਂ ਪੁਰਸ਼ ਦੇਣ ਦਾ ਸੋਮਾ ਹੀ ਖੋਲ੍ਹ ਕੇ ਰੱਖ ਦਿੱਤਾ । ਪੰਜਾਂ ਪਿਆਰਿਆਂ ਦੇ ਸੀਸ ਭੇਟ ਦੇ ਇਤਿਹਾਸਕ ਮੌਕੇ ਤੋਂ ਬਾਅਦ ਵੀ ਸੰਗਤਾਂ ਵਿਚੋਂ ਕੁਝ ਸੱਜਣ ਆਪਣੇ ਆਪ ਨੂੰ ਇਸ ਗਲੋਂ ਧ੍ਰਿਕਾਰ ਪਾ ਰਹੇ ਸੀ ਕਿ ਉਹਨਾਂ ਨੇ ਪਹਿਲਾਂ ਹੀ ਉਠ ਕੇ ਆਪਣਾ ਸੀਸ ਗੁਰੂ ਜੀ ਨੂੰ ਭੇਟ ਕਿਉਂ ਨਹੀਂ ਕਰ ਦਿੱਤਾ । ਖੈਰ ! ਪੰਜ ਪਿਆਰੇ ਤਾਂ ਪੰਜ ਪਿਆਰੇ ਹੀ ਸਨ । ਪਰ ਸੰਗਤਾਂ ਵਿਚ ਸੱਜ ਰਹੇ ਉਹਨਾਂ 'ਸਨਮੁਖ ਸਿੱਖਾਂ' ਨੂੰ ਜੋ ਦਿਲ ਵਿਚ ਮੌਕਾ ਖੁੰਝ ਜਾਣ ਤੇ ਬਹੁਤ ਪਛਤਾਵਾ ਕਰ ਰਹੇ ਸਨ, ਸਤਿਗੁਰਾਂ ਨੇ ਸਪੱਸ਼ਟ ਕਿਹਾ ਸੀ—'ਭਾਈ ਇਹ ਤਾਂ ਆਰੰਭ ਹੀ ਹੈ । ਮੌਕਾ ਗਿਆ ਨਹੀਂ । ਯਕੀਨ ਜਾਣੋ, ਧਰਮ ਦੀ ਧੁਜਾ ਨੂੰ ਉੱਚਾ ਰੱਖਣ ਲਈ ਸਦਾ

ਹੀ ਮੈਨੂੰ ਤੁਹਾਡੇ ਸਿਰਾਂ ਦੀ ਲੋੜ ਪੈਂਦੀ ਰਹੇਗੀ। ਲੋੜ ਹੈ ਕੇਵਲ ਸਾਵਧਾਨ ਰਹਿਣ ਦੀ, ਤਾਂਕਿ ਜਿਵੇਂ ਅਜ ਸਾਵਧਾਨ ਰਹਿੰਦੇ ਹੋਏ, ਗੁਰੂ ਨਾਨਕ ਦੇ ਹੀ ਹੋ ਚੁਕੇ ਇਹਨਾਂ ਪੰਜਾਂ ਪਿਆਰਿਆਂ ਨੇ ਸੀਸ ਭੇਟ ਕਰ ਕੇ ਜੀਵਨ ਸਫਲ ਕੀਤਾ, ਅਰ ਕੌਮ ਅਤੇ ਮਨੁੱਖਤਾ ਲਈ ਜੀਵਨ ਦੇ ਆਦਰਸ਼ ਅਮਲੀ ਤੌਰ ਤੇ ਸਿਖਾਏ ਹਨ, ਇਉਂ ਹੀ ਮੌਕਾ ਪੈਣ ਤੇ ਪੰਥ, ਮਨੁੱਖਤਾ, ਧਰਮ ਤੇ ਗੁਰੂ ਤੋਂ ਅਤੇ ਗੁਰੂ ਦੀ ਬਖਸ਼ੀ ਸਿੱਖੀ ਤੋਂ ਤੁਸੀਂ ਵੀ ਆਪਣਾ ਤਨ ਮਨ ਧਨ ਵਾਰ ਕੇ ਜੀਵਨ ਲਾਭ ਲੈ ਸਕੋ।"

ਸਾਡਾ ਯਕੀਨ ਹੈ ਕਿ ਇਹ ਸੀਸ ਭੇਟ ਦਾ ਮੌਕਾ ਸਾਥੋਂ ਕਦੇ ਵੀ ਜਾਂਦਾ ਨਹੀਂ ਰਹੇਗਾ। ਲੋੜ ਕੇਵਲ ਸਾਵਧਾਨੀ ਦੀ ਹੈ, ਤਾਂ ਜੋ ਸਮੇਂ ਅਨੁਸਾਰ ਕੌਮ ਲਈ ਜੀਵਿਆ ਜਾ ਸਕੇ, ਮਰਿਆ ਜਾ ਸਕੇ, ਤੇ ਪਰ-ਉਪਕਾਰ ਖਾਤਰ ਧਰਮ ਦੇ ਫੁਲ ਨੂੰ ਆਪਣੇ ਖੂਨ ਦੀ ਲਾਲੀ ਤਕ ਦੇ ਕੇ ਸਦੀਵੀ ਖੇੜੇ ਵਿਚ ਰਖਿਆ ਜਾ ਸਕੇ।

ਬਾਬਾ ਬੋਤਾ ਸਿੰਘ ਤੇ ਗਰਜਾ ਸਿੰਘ ਵੀ ਅਜਿਹੇ ਸੂਰਬੀਰ ਤੇ ਬਹਾਦਰ ਸਿੰਘ ਸਨ, ਜਿਹਨਾਂ ਨੇ ਆਪਣੇ ਜੀਵਨ ਵਿਚ ਮੌਕਾ ਮਿਲਣ ਤੇ ਸਾਵਧਾਨੀ ਵਰਤੀ ਅਰ ਆਉਂਦੇ ਸੰਸਾਰ ਦਾ ਰਾਹ ਆਪਣੇ ਮਹਾਨ ਕਾਰਨਾਮਿਆਂ ਨਾਲ ਰੌਸ਼ਨ ਕਰ ਗਏ।

ਇਹ ਘਟਨਾ ਨਾਦਰ ਸ਼ਾਹ ਦੇ ਹਿੰਦੋਸਤਾਨ ਉਤੇ ਪਹਿਲੇ ਹਮਲੇ ਤੋਂ ਬਾਦ ਦੀ ਹੈ। ਨਾਦਰਸ਼ਾਹ ਨੇ ਜਨਵਰੀ ਸੰਨ 1739 ਵਿਚ ਪਹਿਲਾ ਹਮਲਾ ਕੀਤਾ, ਜਦ ਮੁਹੰਮਦ ਸ਼ਾਹ ਰੰਗੀਲਾ ਦਿੱਲੀ ਦਾ ਬਾਦਸ਼ਾਹ ਸੀ। ਇਸ ਹਮਲੇ ਦੇ ਦੌਰਾਨ ਜਦੋਂ ਨਾਦਰ ਸ਼ਾਹ 5 ਮਹੀਨੇ ਦਿੱਲੀ ਵਿਚ ਰਿਹਾ, ਤਾਂ ਸਿੰਘਾਂ ਨੇ ਪੰਜਾਬ ਵਿਚ ਆਪਣੇ ਦੁਸ਼ਮਣ ਮੁਸਲਮਾਨਾਂ ਤੇ ਮੁਖ਼ਬਰ ਹਿੰਦੂਆਂ ਪਾਸੋਂ ਗਿਣ ਗਿਣ ਕੇ ਬਦਲੇ ਲਏ। ਨਾਦਰਸ਼ਾਹ ਦੀ ਵਾਪਸੀ ਸਮੇਂ ਸਿੰਘਾਂ ਨੇ ਸ਼ਾਹੀ ਸੜਕ ਤੇ ਛਾਪੇ ਮਾਰ ਮਾਰ ਕੇ ਖੂਬ ਸਮਾਨ ਲੁੱਟਿਆ।

'ਜਨਰਲ ਗਾਰਡਨ' ਦੀ ਪੁਸਤਕ 'ਦੀ ਸਿਖਸ'—ਸਫਾ 58 ਤੇ ਹਾਲਾਤ ਇਸ ਤਰ੍ਹਾਂ ਬਿਆਨ ਕੀਤੇ ਗਏ ਹਨ ਕਿ ਸਿੰਘਾਂ ਦੇ ਹਲਿਆਂ ਤੋਂ ਤੰਗ ਆ ਕੇ ਗੁਸੇ ਭਰੇ ਨਾਦਰ ਸ਼ਾਹ ਨੇ ਲਾਹੌਰ ਦੇ ਗਵਰਨਰ—ਜ਼ਕਰੀਆ ਖਾਂ ਨੂੰ ਕਿਹਾ—"ਇਹ ਲੰਮੇ ਵਾਲਾਂ (ਕੇਸਾਂ) ਵਾਲੇ ਜੰਗਲੀ ਲੋਕ ਜਿਨ੍ਹਾਂ ਮੈਨੂੰ ਤੰਗ ਕਰਨ ਦੀ ਦਲੇਰੀ ਕੀਤੀ ਹੈ, ਇਹਨਾਂ ਤੇ ਇਹਨਾਂ ਦੇ ਘਰਾਂ ਨੂੰ ਤਬਾਹ ਕਰ ਦਿਓ।" ਜ਼ਕਰੀਆ ਖਾਂ ਨੇ ਜਵਾਬ ਦਿਤਾ—'ਜਨਾਬ, ਇਨ੍ਹਾਂ ਦੇ ਘਰ, ਘੋੜਿਆਂ ਦੀਆਂ ਕਾਠੀਆਂ ਹਨ। ਮੁਰਸ਼ਦ ਇਹਨਾਂ ਦਾ ਵਲੀ ਹੋਇਆ ਹੈ, ਉਸ ਨੇ ਇਨ੍ਹਾਂ ਨੂੰ ਕੋਈ ਆਬਹਯਾਤ (ਅੰਮ੍ਰਿਤ) ਦਿਤਾ ਹੈ। ਉਸਦਾ ਐਸਾ ਅਸਰ ਦੇਖਿਆ ਹੈ ਕਿ ਜੇ ਕੋਈ ਬੁਜ਼ਦਿਲ ਪੀ ਲੈਂਦਾ ਹੈ ਤਾਂ ਉਹ ਸ਼ੇਰ ਬਣ ਜਾਂਦਾ ਹੈ। ਇਹ ਬਹੁਤ ਸਿਫਤਾਂ ਦੇ ਮਾਲਕ ਹਨ। ਇਹਨਾਂ ਦਾ ਉੱਚ ਕੋਟੀ ਦਾ ਆਚਰਨ ਹੈ। ਇਹ ਸੁਖ ਦੁਖ ਨੂੰ ਬਰਾਬਰ ਸਮਝਦੇ ਹਨ। ਮਾਰ ਮਾਰ ਕੇ ਥਕ ਗਏ ਹਾਂ, ਪਰ ਇਹ ਵਧੀ ਜਾਂਦੇ ਹਨ। ਇਹਨਾਂ ਨੂੰ ਕੇਵਲ ਮਰਨ ਦਾ ਹੀ ਚਾਅ ਹੈ।" ਇਸ ਬਾਤ ਨੂੰ ਸੁਣ ਕੇ ਨਾਦਰ ਸ਼ਾਹ ਨੇ ਕਹਿਆ, "ਉਹ ਸਮਾਂ ਨੇੜੇ ਹੀ ਹੈ, ਜਦ ਇਹ ਮੁਲਕ ਸੰਭਾਲ ਲੈਣਗੇ।"

ਗਿਆਨੀ ਗਿਆਨ ਸਿੰਘ ਜੀ ਨੇ ਸਾਰੀ ਵਿਥਿਆ ਜੋ ਜ਼ਕਰੀਆ ਖਾਨ ਨੇ ਨਾਦਰ ਸ਼ਾਹ ਨੂੰ ਜਵਾਬ ਦਿਤਾ, ਪੰਥ ਪ੍ਰਕਾਸ਼ ਦੇ ਅਧਿਆਇ ੭੪ ਵਿਚ ਇਉਂ ਵਰਨਣ ਕੀਤੀ ਹੈ;

ਗਾਂਵ ਕਿਸੀ ਮੇਂ ਸੋ ਨ ਬਸੈ ਹੈਂ, ਰਾਤ ਕਿਤੇ ਦਿਨ ਕਿਤੇ ਬਿਤੇ ਹੈਂ।
ਇਕ ਹੀ ਬਰਤਨ ਮੇਂ ਸਭ ਕਾਹੂੰ, ਆਬਹਯਾਤ ਪਿਲਾਵਤ ਤਾਹੂੰ।
ਜਾਤ ਗੋਤ ਕੁਲ ਕਿਰਿਆ ਨਾਮ, ਪਿਛਲੇ ਸੋ ਤਜ ਦੇਤ ਤਮਾਮ।
ਜਬ ਕੋਈ ਮਜ਼ੁਬ ਇਨੋ ਕਾ ਲੇਹੈਂ, ਵਾਹਿਗੁਰੂ ਕੀ ਫਤੇ ਗਜੈ ਹੈਂ।
ਪਿਛਲਾ ਭੇਸ ਦੇਤ ਉਤਰੈ ਹੈਂ, ਕੱਛ ਕ੍ਰਿਪਾਣ ਕੇਸ ਰਖ ਲੇਹੈਂ।
ਇਕ ਅਕਾਲ ਕੀ ਕਰਤ ਬੰਦਗੀ, ਸ਼ਸਤਰ ਵਿਦਯਾ ਬਹੁ ਪਸੰਦਗੀ।
ਨਾਮ ਸਿੰਘ ਬਨ ਮਜ਼ੁਬ ਖਾਲਸਾ, ਛੋੜ ਦੇਤ ਸਭ ਜਗਤ ਲਾਲਸਾ।
ਸਿਰ ਪਰ ਚੱਕਰ ਕਰਦਾ ਤੋੜੇ, ਔਰੋਂ ਸ਼ਸਤਰ ਰਖਤ ਨ ਥੋੜੇ।
ਪੇਟੀ ਟੋਪ ਸੰਜੋਇ ਚਿਰਾਨੇ, ਮਣ ਮਣ ਲੋਹਾ ਰਖਤ ਮਹਾਨੇ।
ਧਾਵਾ ਮਾਰਤ ਕੋਸ ਪਚਾਸਕ, ਲੇਲੀ ਲੜਾਈ ਕੇ ਸਭ ਆਸ਼ਕ।
ਸੋਵਤ ਫਿਰਤ ਤੁਰਦੇ ਖੈਹੈਂ, ਪੀਠ ਲਗਾਇ ਨ ਧਰ ਪਰ ਪੈਹੈਂ।
ਖਟ ਰਸ ਕਾ ਵਹਿ ਸ੍ਵਾਦ ਨ ਜਾਨੈ, ਕਪੜਾ ਔਰ ਨ ਤਨ ਪਰ ਠਾਨੈ।
ਕਮਰ ਜਾਂਘੀਆo ਸਿਰ ਦਸਤਾਰਾ, ਭੂਰੇ ਗਿਲਤੀ ਬਾਣਾ ਧਾਰਾ।
ਘਾਸ ਫੂਸ ਫਲ ਮੂਲ਼ ਅਹਾਰ, ਖੈਹੈਂ ਕੱਚੇ ਹੀ ਮ੍ਰਿਗ ਮਾਰ।
ਪਯਾਰੀ ਔਰੇ ਵਸਤ ਨਾ ਕਾਈ, ਇਕ ਸ਼ਸਤਰ ਇਕ ਚਹਿਤ ਲਰਾਈ।
ਮਾਰਤ ਇਨ ਕੋ ਹਮ ਥਕ ਗਏ, ਏ ਨਿਤ ਬਢਤ ਜਾਤ ਹੈਂ ਨਏ।
ਮਰਨ ਮਾਰਨੋ ਜ਼ਰਾ ਨ ਡਰ ਹੈਂ, ਮੌਤ ਚਰਾਗ ਪਤੰਗੇ ਪਰ ਹੈਂ।
ਚਾਹਤ ਨਿਸ ਦਿਨ ਲੈਨ ਸ਼ਹੀਦੀ, ਟਰਤ ਨ ਰਣ ਤੇ ਹ੍ਵੈ ਕਰ ਗੀਦੀ।
ਸਾਥ ਹਜਾਰਨ ਬੀਸਕ ਲਰ ਹੈਂ, ਟਾਰੇ ਟਰਤ ਨ ਮਾਰੇ ਮਰ ਹੈਂ।
ਬਲਕਿ, ਜੁ ਦੀਨ ਹਮਾਰੇ ਆਵੈ, ਮੌਕਾ ਪਾ ਫਿਰ ਇਨ ਮੈਂ ਜਾਵੈ।
ਤਿਸ ਕੋ ਭੀ ਇਹ ਸੁਧਾ ਛਕਾਇ, ਲੇਤ ਮਜ਼ੁਬ ਮੈਂ ਤੁਰਤ ਮਿਲਾਇ।
ਮੁਰਸ਼ਦ ਇਨ ਕਾ ਵਲੀ ਭਯੋ ਹੈ, ਇੰਨ ਕੋ ਆਬਹਯਾਤ ਦਯੋ ਹੈ।
ਗਜ਼ਬ ਅਸਰ ਤਿਸ ਕਾ ਹਮ ਦੇਖਾ, ਬੁਜ਼ਦਿਲ ਹੋਵਤ ਸ਼ੇਰ ਬਿਸੇਖਾ।
ਕਾਣ ਨ ਕਾਹੂੰ ਕੀ ਇਹ ਤਾਖਤ, ਸ਼ਹਿਨਸ਼ਾਹ ਖੁਦ ਹੀ ਕੋ ਭਾਖਤ।
ਔਰ ਸਭਨ ਕੋ ਜੀਵ ਚੁਰਾਸੀ, ਮਾਨਤ ਆਪ ਤਾਈਂ ਅਬਿਨਾਸੀ।
ਤੱਤ ਖਾਲਸਾ ਗੁਰੂ ਕਾ ਜਾਹਰ, ਕਹਿਤ ਚੁਰਾਸੀ ਤੇ ਹੈ ਬਾਹਰ।
ਹਿੰਦੂ ਅੰਨੇ ਤੁਰਕੂ ਕਾਣੇ, ਸਿੰਘ ਗੁਰੂ ਕੇ ਸਭ ਤੇ ਸਯਾਣੇ।
ਮੁਸਲਮਾਨ ਹਿੰਦੂਨ ਤੇ ਨਯਾਰੀ, ਰੀਤੀ ਇਨ ਮੇਂ ਹੈ ਭਲ ਸਾਰੀ।
ਬੁਤਪਰਸਤੀ ਨਾ ਇਹ ਕਰ ਹੈਂ, ਦੇਵੀ ਦੇਵ ਬਨਾਇ ਨ ਧਰ ਹੈਂ।

oਕਛਹਿਰਾ।

ਪ੍ਰਤਪੀੜ ਗ੍ਰਿਹਪੀੜ ਨ ਮਾਨਤ, ਮੜ੍ਹੀ ਮਸਾਣੀ ਕੋ ਨ ਪਛਾਨਤ।
ਗੰਗਾਦਿਕ ਤੀਰਥ ਨ ਜਾਵੈਂ, ਸੂਤਕ ਪਾਤਕ ਨਾਹਿ ਮਨਾਵੈਂ।
ਜੰਞੂ ਤਿਲਕ ਨਾ ਛਾਪਾ ਧਾਰੈਂ, ਸ਼ਰਾ ਹਿੰਦੂਆਂ ਕੀ ਨਹਿ ਧਾਰੈਂ।
ਬੋਦੀ ਧੋਤੀ ਤੁਲਸੀ ਮਾਲੈਂ, ਹੋਰ ਸਰਾਧ ਨ ਖਯਾਹਿ ਸੰਭਾਲੈਂ।
ਰਾਮ ਰਹੀਮ ਕ੍ਰਿਸ਼ਨ ਤਜ ਨਾਮ, ਰਾਖਤ ਵਾਹਿਗੁਰੂ ਸੇ ਕਾਮ।
ਜਨਮੇ ਖੁਸ਼ੀ, ਨ ਸ਼ੋਕ ਮਰੈ ਤੇਂ, ਲਾਭ ਹਾਨਿ ਦੁਖ ਆਨ ਪਰੇ ਤੇਂ।
ਇਕਰਸ ਖੁਸ਼ੀ, ਰਹਿਤ ਹੈ ਭਾਰੇ, ਪ੍ਰਭ ਕਾ ਭਾਣਾ ਮਾਨਤ ਸਾਰੇ।
ਪੀਰ ਫਕੀਰ ਸਿੱਧ ਰਿਖਿ ਮੁਨੀ, ਇਨ ਕੇ ਜਾਣਤ ਹੋਏ ਗੁਨੀ।
ਪੰਥ ਗਰੰਥ ਰਚੈ ਉਨ ਜੋ ਹੈਂ, ਉਨਕੋ ਭੀ ਮਾਨਤ ਨਾ ਏਹੈਂ।
ਜੋ ਗੁਰੂ ਨਾਨਕ ਰਟੀ ਕਲਾਮ, ਐਨ ਪਾਕ ਸੋ ਅਹੈ ਲਲਾਮ।
ਉਸ ਕੀ ਜਿਲਦ ਰਖੀ ਬੰਧਵਾ ਹੈ, 'ਗੁਰੂ ਗਰੰਥ ਸਾਹਿਬ' ਕਹਿ ਤਾਹੈਂ।
ਹਿੰਦੂ ਕਹਿਤ ਜਿਨੈਂ ਅਵਤਾਰ, ਪਰਮੇਸ਼੍ਵਰ ਤਨ ਧਾਰੈ ਸਾਰ।
ਪਰਮੇਸ਼ਰ ਥਪ ਪੁਜਤ ਮਾਨਤ, ਭਜਨ ਧਯਾਨ ਉਨ ਹੀ ਕਾ ਠਾਨਤ।
ਸਿੱਖ ਉਨੇ ਪਰਮੇਸ਼ਰ ਨਾ ਮਾਨੈ, ਪਰਮੇਸ਼ਰ ਕੇ ਸੇਵਕ ਜਾਨੈਂ।
ਦੌਲਤ ਦੁਨੀਆ ਏਹ ਨ ਚੈਹੈਂ, ਮਜ਼੍ਹਬ ਧਰਮ ਪਰ ਜਾਨ ਦੈਹੈਂ।
ਬਨੇ ਰਹਿਤ ਸਭ ਸਕੇ ਬਰਾਦਰ, ਇਕ ਕੋ ਦੇਵਤ ਦੂਸਰ ਆਦਰ।
ਹੈ ਇਨ ਮੇਂ ਇਤਫਾਕ ਮਹਾਨ, ਸਿੱਖ ਸਿੱਖ ਪੈ ਵਾਰਤ ਪ੍ਰਾਨ।
ਭੂਖ ਦੂਖ ਮਹਿ ਰੈਹੈਂ ਰਾਜ਼ੀ, ਬਾਂਟ ਛਕਤ ਜੇ ਮਿਲ ਹੈ ਭਾਜੀ।
ਹਿੰਦੂ ਤੁਰਕਨ ਤੇ ਹੈ ਨਯਾਰਾ, ਫਿਰਕਾ ਇਨ ਕਾ ਅਪਰ ਅਪਾਰਾ।
ਪਰਤ੍ਰਿਯ ਸਮਝਤ ਮਾਤ ਸਮਾਨੈ, ਚੋਰੀ ਯਾਰੀ ਨਿੰਦ ਨ ਠਾਨੈ।
ਬਯਾਹ ਨਕਾਹ ਨ ਏਹ ਕਰਾਤ, ਭੁਗਤ ਅਨੰਦ ਅਨੰਦ ਪੜ੍ਹਾਤ।
ਸਿੰਘ ਸਿੰਘਨੀ ਜੋ ਮਰਜਾਤ, ਬਾਂਟਤ ਹਲੂਆ ਤੁਰਤ ਬਨਾਤ।
ਕਿਰਿਆ ਕਰਮ ਕਰਾਵਤ ਨਾਂਹਿ, ਹੱਡੀ ਪਾਇ ਨ ਗੰਗਾ ਮਾਹਿ।
ਦਗਾ ਨ ਕਾਹੂੰ ਸੰਗ ਕਮੈਂ ਹੈਂ, ਮਾਰਤ ਲੂਟਤ ਉਜਾਗਰ ਕੈਹੈਂ।
ਮਾਤ ਪਿਤਾ ਭਾਈ ਸੁਤ ਤੀਆ, ਇਨ ਤੇ ਪਯਾਰਾ ਸਿੰਘ ਲੱਖੀਆ।
ਆਪਨ ਪਯਾਰ ਜਰਾ ਨਾ ਧਾਰਤ, ਮਨ ਤਨ ਧਨ ਸਿੰਘਨ ਪੈ ਵਾਰਤ।



ਏਕ ਰੱਬ ਕੀ ਕਰਤ ਬੰਦਗੀ, ਰਖਤ ਨ ਔਰਨ ਕੀ ਮੁਛੰਦਗੀ।
ਬੇਦ ਪੁਰਾਨ ਕਤੇਬ ਕੁਰਾਨ, ਪੜ੍ਹਤ ਸੁਨਤ, ਨਹਿ ਮਾਨਤ ਕਾਨ।
ਗੁਰੂ ਨਾਨਕ ਜੋ ਕਥੀ ਕਲਾਮ, ਤਾਂ ਪਰ ਰਖਤ ਇਮਾਨ ਤਮਾਮ।

ਨਾਦਰਸ਼ਾਹ ਨੂੰ ਵਿਦਾ ਕਰਕੇ ਜਦ ਜ਼ਕਰੀਆ ਖਾਨ ਲਾਹੌਰ ਮੁੜਿਆ, ਤਾਂ ਹੋਰ ਕੰਮਾਂ ਤੋਂ ਵਿਹਲਾ ਹੋ ਕੇ, ਉਸ ਨੇ ਸਿੱਖਾਂ ਨੂੰ ਖਤਮ ਕਰਨ ਦਾ ਤਹੱਈਆ ਕੀਤਾ, ਗਸ਼ਤੀ ਫ਼ੌਜਾਂ ਹਰ ਪਾਸੇ ਛੱਡ ਦਿੱਤੀਆਂ ਗਈਆਂ, ਸਿੱਖਾਂ ਦੇ ਸਿਰਾਂ ਦੇ ਇਨਾਮ ਰੱਖ ਦਿੱਤੇ ਗਏ ਅਤੇ ਅੰਮ੍ਰਿਤਸਰ ਸਰੋਵਰ ਨੂੰ ਪੂਰਨ ਦਾ ਹੁਕਮ ਦੇ ਦਿੱਤਾ ਗਿਆ।

ਇਸ ਅੱਤ ਦੀ ਮੁਸ਼ਕਲ ਸਮੇਂ ਆਪਣੀ ਤਾਕਤ ਨੂੰ ਜਥੇਬੰਦ ਕਰਨ ਹਿਤ, ਸਿੰਘ ਰਾਜਪੂਤਾਨਾ, ਪਹਾੜੀਆਂ ਅਤੇ ਜੰਗਲਾਂ ਵਿਚ ਦੂਰ ਨਿਕਲ ਗਏ। ਇਸ ਉਪਰੰਤ ਜ਼ਕਰੀਆ ਖਾਨ ਨੇ ਐਲਾਨ ਕਰਵਾ ਦਿੱਤਾ ਕਿ 'ਸਿੱਖ ਖਤਮ ਕਰ ਦਿੱਤੇ ਗਏ ਹਨ' ਤਾਂ ਕਿ ਕੋਈ ਵੀ ਸਹਿਜਧਾਰੀ ਡਰ ਦੇ ਮਾਰੇ ਸਿੱਖ ਬਣਨ ਦਾ ਹੀਆ ਨਾ ਕਰੇ।

ਸਿੱਖ ਆਪਣੇ ਕੇਂਦਰੀ ਅਸਥਾਨ ਉਤੇ ਆਪਣਾ ਹੱਕ ਦਰਸਾਉਣ ਲਈ ਜਦ ਵੀ ਮੌਕਾ ਲੱਗੇ, ਥੋੜ੍ਹੇ-ਥੋੜ੍ਹੇ ਕਰਕੇ ਅੰਮ੍ਰਿਤਸਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰ ਜਾਂਦੇ ਸਨ। ਜਦ ਜ਼ਕਰੀਆਂ ਖਾਨ ਨੇ ਅੰਮ੍ਰਿਤਸਰ ਵਿਚ ਸਿੱਖਾਂ ਨੂੰ ਕਿਸੇ ਕੀਮਤ ਤੇ ਨਾ ਵੜਨ ਦੀ ਪਾਬੰਦੀ ਲਾ ਦਿੱਤੀ ਤਾਂ ਸਿੱਖਾਂ ਨੇ ਅਣਖ ਦੀ ਖਾਤਰ ਦਿਨੇ ਆ ਕੇ ਅੰਮ੍ਰਿਤਸਰ ਦੇ ਦਰਸ਼ਨ ਕਰਕੇ ਹੱਕ ਪ੍ਰਗਟਾਉਣਾ ਜ਼ਰੂਰੀ ਸਮਝਿਆ।

ਐਸੀ ਭਾਵਨਾ ਦੇ ਆਧਾਰ ਤੇ ਹੀ ਦੋ ਗੁਰਸਿੱਖ – ਭਾਈ ਬੋਤਾ ਸਿੰਘ, ਭਾਈ ਗਰਜਾ ਸਿੰਘ ਅੰਮ੍ਰਿਤਸਰ ਸਾਹਿਬ ਦੇ ਦਰਸ਼ਨਾਂ ਲਈ ਰਾਜਪੂਤਾਨੇ ਤੋਂ ਚੱਲੇ। ਜਿਵੇਂ ਕਿ ਉਸ ਸਮੇਂ ਗੁਰਸਿੱਖਾਂ ਨੇ ਢੰਗ ਉਲੀਕਿਆ ਹੋਇਆ ਸੀ, ਇਹ ਰਾਤ ਨੂੰ ਸਫ਼ਰ ਕਰਦੇ ਸਨ ਅਤੇ ਦਿਨ ਨੂੰ ਜੰਗਲਾਂ ਬੇਲਿਆਂ ਅੰਦਰ ਰਹਿੰਦੇ ਸਨ।

ਇਕ ਸ਼ਾਮ ਨੂੰ ਜਦ ਇਹ ਦੋਵੇਂ ਤਰਨ ਤਾਰਨ ਸਾਹਿਬ ਦੇ ਨੇੜੇ ਬੇਲੇ 'ਚੋਂ ਨਿਕਲ ਕੇ ਸਫਰ ਦੀ ਤਿਆਰੀ ਵਿਚ ਸਨ, ਤਾਂ ਦੋ ਮੁਸਲਮਾਨ ਕਿਸਾਨ ਉਧਰੋਂ ਦੀ ਲੰਘੇ। ਉਹਨਾਂ ਨੇ ਝਾੜੀਆਂ ਪਿੱਛੇ ਕੁਝ ਪਰਛਾਵਾਂ ਦੇਖ ਕੇ ਇਸ ਪ੍ਰਕਾਰ ਆਪਸ ਵਿਚ ਗੱਲਬਾਤ ਕੀਤੀ –

ਇਕ ਮੁਸਲਮਾਨ, "ਇਹ ਝਾੜੀਆਂ ਪਿੱਛੇ ਸਿੱਖ ਭਾਸਦੇ ਹਨ।"

ਦੂਜਾ ਮੁਸਲਮਾਨ, "ਨਹੀਂ, ਉਹ ਤਾਂ ਛੁਪਣ ਵਾਲੇ ਨਹੀਂ ਹੁੰਦੇ, ਸਾਹਮਣੇ ਮੁਕਾਬਲਾ ਕਰਕੇ ਮਾਰਦੇ ਜਾਂ ਮਰਦੇ ਹਨ।"

ਪਹਿਲਾ, "ਪਹਿਰਾਵੇ ਅਤੇ ਡੀਲ-ਡੌਲ ਤੋਂ ਤਾਂ ਸਿੱਖ ਹੀ ਦਿਸਦੇ ਹਨ।"

ਦੂਜਾ, "ਸੂਬਾ-ਲਾਹੌਰ ਨੇ ਢੰਡੋਰਾ ਪਿਟਵਾਇਆ ਹੈ ਕਿ ਸਿੱਖ ਸਭ ਮਾਰ ਦਿੱਤੇ ਗਏ ਹਨ ਅਤੇ ਹੁਣ ਪੰਜਾਬ ਵਿਚ ਕੋਈ ਸਿੱਖ ਨਹੀਂ ਬਚਿਆ। ਚਲ ਜ਼ਰਾ ਦੇਖੀਏ ਕੌਣ ਹਨ।"

ਪਹਿਲਾ, "ਜੇ ਸਿੱਖ ਹੋਏ ਤਾਂ ਬਚਣਾ ਮੁਸ਼ਕਲ ਹੋਏਗਾ, ਅਸੀਂ ਕੀ ਲੈਣਾ ਹੈ।"

ਇਹ ਗੱਲਾਂ ਕਰਕੇ ਮੁਸਲਮਾਨ ਤਾਂ ਡਰ ਕੇ ਚਲੇ ਗਏ, ਪਰ ਉਹਨਾਂ ਦੀਆਂ ਆਪਸ ਵਿਚ ਹੋਈਆਂ ਬਾਤਾਂ ਦੋਹਾਂ ਸਿੰਘਾਂ-ਭਾਈ ਗਰਜਾ ਸਿੰਘ, ਭਾਈ ਬੋਤਾ ਸਿੰਘ ਨੇ ਸੁਣੀਆਂ। ਉਹਨਾਂ ਬੈਠ ਕੇ ਵਿਚਾਰ ਕੀਤਾ, ਇਹ ਪ੍ਰਚਾਰ ਕਿ ਸਿੰਘ ਖਤਮ ਕੀਤੇ ਜਾ ਚੁਕੇ ਹਨ—ਪੰਥ ਨੂੰ ਬਹੁਤ ਨੁਕਸਾਨ ਪਹੁੰਚਏਗਾ। ਕੋਈ ਐਸਾ ਢੰਗ ਕਰਨਾ ਚਾਹੀਦਾ ਹੈ ਕਿ ਇਹਨਾਂ ਦੇ ਢੰਡੋਰੇ ਨੂੰ ਗਲਤ ਸਾਬਤ ਕੀਤਾ ਜਾਵੇ। ਉਸ ਸਮੇਂ ਖਾਲਸਾ ਪੰਥ ਦੂਰ ਰਾਜਸਥਾਨ ਵਿਚ ਬਿਰਾਜ ਰਿਹਾ ਸੀ, ਇਸ ਲਈ ਇਹਨਾਂ ਦੋਹਾਂ ਸਿੰਘਾਂ ਨੇ ਸਲਾਹ ਕਰਕੇ ਤਰਨ-ਤਾਰਨ ਸਾਹਿਬ ਦੇ ਪਾਸ ਸ਼ਾਹੀ ਸੜਕ ਉਤੇ 'ਨੂਰ-ਦੀਨ' ਦੀ ਚੁੰਗੀ ਉਤੇ ਹੱਲਾ ਕਰਕੇ ਕਬਜ਼ਾ ਕਰ ਲਿਆ। ਇਸ ਸੜਕ ਤੋਂ ਲੰਘਣ ਵਾਲੇ ਹਰ ਗੱਡੇ ਪਾਸੋਂ ਇਕ ਆਨਾ ਤੇ ਖੋਤੇ ਪਸੋਂ ਇਕ ਪੈਸਾ ਟੈਕਸ (ਚੁੰਗੀ) ਲੈਣਾ ਸ਼ੁਰੂ ਕਰ ਦਿਤਾ। ਇਸ ਦੇ ਨਾਲ ਇਹ ਵੀ ਦਸਦੇ ਜਾਣ ਕਿ ਇਥੇ ਖਾਲਸੇ ਦਾ ਰਾਜ ਹੈ, ਅਤੇ ਖਾਲਸਾ ਖਤਮ ਨਹੀਂ ਕੀਤਾ ਜਾ ਸਕਦਾ। ਆਸ ਪਾਸ ਖਬਰ ਫੈਲ ਗਈ ਕਿ ਸ਼ਾਹੀ ਸੜਕ ਉਤੇ ਸਿੱਖਾਂ ਦਾ ਰਾਜ ਸਥਾਪਿਤ ਹੈ। ਗਸ਼ਤੀ ਫੌਜ ਡਰਦੀ ਮਾਰੀ ਉਧਰ ਨਾ ਜਾਏ। ਜਦ ਕਈ ਦਿਨਾਂ ਤਕ ਕੋਈ ਗਸ਼ਤ ਨਾ ਆਈ ਤਾਂ ਇਕ ਮੁਸਾਫਿਰ ਦੇ ਹੱਥ ਲਾਹੌਰ ਸੂਬੇ ਨੂੰ ਚਿੱਠੀ ਲਿਖ ਭੇਜੀ, ਜੋ ਗਿਆਨੀ ਗਿਆਨ ਸਿੰਘ ਨੇ ਇਸ ਪ੍ਰਕਾਰ ਬਿਆਨਾ ਹੈ :—

**ਚਿੱਠੀ ਸੁਨਹੋ ਖਾਨੂ ਕੇਤਾ। ਆਨਾ ਗੱਡਾ, ਪੈਸਾ ਖੋਤਾ।**
**ਏਹੁ ਜਗਾਤ ਲੇਤ ਸਿੰਘ ਬੋਤਾ। ਹਥ ਮੇਂ ਰਾਖਤ ਸੋਟਾ ਮੋਟਾ।**
**ਮੇਰਾ ਕਹੀਂ ਸੁਨੇਹਾ ਜਾਇ। ਭਾਬੀ ਖਾਨੋ° ਨੂੰ ਸਮਝਾਇ।**

ਜਦ ਜ਼ਕਰੀਆ ਖਾਂ ਨੂੰ ਇਹ ਖਬਰ ਪਹੁੰਚੀ ਤਾਂ ਉਸ ਨੇ ਦੋ ਸੌ ਸਿਪਾਹੀਆਂ ਦਾ ਦਸਤਾ ਭੇਜਿਆ। ਇਸ ਦਸਤੇ ਨੇ ਚੁੰਗੀ ਦੁਆਲੇ ਘੇਰਾ ਪਾ ਲਿਆ। ਸਿੰਘਾਂ ਸੋਚਿਆ ਸ਼ਹੀਦ ਹੋਣ ਤੋਂ ਪਹਿਲਾਂ ਇਹਨਾਂ ਨੂੰ ਜ਼ਲੀਲ ਕਰਨਾ ਲਾਹੇਵੰਦ ਰਹੇਗਾ। ਸੋ ਉਹਨਾਂ ਨੇ ਚੈਲੰਜ ਕੀਤਾ ਕਿ ਜੇ ਆਪਣੇ ਆਪ ਨੂੰ ਬਹਾਦਰ ਕਹਿੰਦੇ ਹੋ ਤਾਂ ਤੁਸੀਂ ਇਕ ਇਕ ਬਹਾਦਰ ਭੇਜੋ ਅਤੇ ਆ ਕੇ ਸਾਡੇ ਨਾਲ ਲੜ ਕੇ ਫੈਸਲਾ ਕਰ ਲਵੋ। ਜਦ ਇਕ-ਇਕ ਕਰਕੇ ਕਰੀਬ 12 ਸਿਪਾਹੀ ਮਾਰੇ ਗਏ ਤਾਂ ਸਿੰਘਾਂ ਨੇ ਕਹਿਆ ਕਿ ਤੁਸੀਂ ਦੋ-ਦੋ ਬੰਦੇ ਭੇਜੋ, ਅਸੀਂ ਇਕੱਲੇ ਹੀ ਲੜਾਂਗੇ। ਇਸ ਤਰ੍ਹਾਂ ਜਦ ਕਰੀਬ ਮੁਸਲਮਾਨਾਂ ਦੇ 20 ਕੁ ਬੰਦੇ ਮਾਰੇ ਗਏ, ਤਾਂ ਗੁਸੇ ਵਿਚ ਆ ਕੇ ਉਹਨਾਂ ਨੇ ਹੱਲਾ ਕਰ ਦਿੱਤਾ ਅਤੇ ਦੋਵੇਂ ਸਿੰਘ ਕਈਆਂ ਨੂੰ ਮਾਰ ਕੇ ਸ਼ਹੀਦ ਹੋ ਗਏ। ਇਸ ਘਟਨਾ ਤੋਂ ਸਿੱਖ ਕੌਮ ਹਮੇਸ਼ਾਂ ਵਾਸਤੇ ਅਗਵਾਈ ਲੈਂਦੀ ਰਹੇਗੀ, ਕਿ ਸਾਡੇ ਬਜ਼ੁਰਗ ਹਰ ਪਖੋਂ ਦੂਰ-ਅੰਦੇਸ਼ ਅਤੇ ਬਹੁਤ ਸੂਝਵਾਨਤਾ ਤੋਂ ਕੰਮ ਲੈਂਦੇ ਸਨ।

ਅੱਜ ਵੀ ਕਈ ਗੁਰਸਿੱਖ ਅੰਨੇਵਾਹ ਐਸੀਆਂ ਗੱਲਾਂ ਕਰਦੇ ਦੇਖੇ ਗਏ ਹਨ, ਜੋ ਇਹ ਤਾਂ ਕਹਿੰਦੇ ਹਨ, ਕਿ ਸਿੱਖਾਂ ਦੀਆਂ ਜੜ੍ਹਾਂ ਪਤਾਲ ਵਿਚ ਲਾਈਆਂ ਗਈਆਂ ਹਨ. ਪਰ ਆਪਣੀ ਜ਼ਿਮੇਂਵਾਰੀ ਸਮਝ ਕੇ ਪੰਥਕ ਹਿੱਤ ਦੇ ਕੰਮ ਨੂੰ ਹੱਥ ਪਾਉਣ ਨੂੰ ਤਿਆਰ ਨਹੀਂ। ਸਾਡੇ ਬਜ਼ੁਰਗ ਜਿਥੇ ਇਹ ਪ੍ਰਚਾਰ ਕਰਦੇ ਸਨ ਕਿ ਸਿੱਖ ਖਤਮ ਨਹੀਂ ਕੀਤੇ ਜਾ ਸਕਦੇ, ਉਥੇ ਇਸ ਮੰਤਵ ਨੂੰ ਸਫਲ ਕਰਨ ਹਿਤ ਜਾਨਾਂ ਵੀ ਲਾ ਦਿੰਦੇ ਸਨ। ਕਾਸ਼ ! ਐਸੀਆਂ ਘਟਨਾਵਾਂ ਤੋਂ ਅਸੀਂ ਕੁਝ ਅਗਵਾਈ ਲੈ ਕੇ ਕੌਮ ਦਾ ਕੁਝ ਸੁਆਰ ਸਕੀਏ।

---

°ਭਾਬੀ ਖਾਨੋ ਦਾ ਲਿਖਣਾ ਜ਼ਕਰੀਆ ਖਾਨ ਨੂੰ ਇਹ ਪ੍ਰਗਟਾਉਣਾ ਸੀ ਕਿ ਅਸੀਂ ਤੇਰੀ ਤਾਕਤ ਦੇਖ ਲਈ ਹੈ। ਭਾਬੀ ਮਖੌਲ ਦਾ ਸ਼ਬਦ ਹੈ।

1. ਗੁਰੂ ਗ੍ਰੰਥ ਸਾਹਿਬ ਜੀ ਤੋਂ ਬਿਨਾਂ ਹੋਰ ਕਿਸੇ ਦੇਹਧਾਰੀ ਨੂੰ ਗੁਰੂ ਨਹੀਂ ਮੰਨਣਾ ਤੇ ਨਾ ਹੀ ਕਿਸੇ ਅੱਗੇ ਮੱਥਾ ਟੇਕਣਾ ਹੈ।

2. ਸ੍ਰਿਸ਼ਟੀ ਦਾ ਕਰਤਾ, ਪਾਲਣ ਵਾਲਾ, ਮਾਰ ਸਕਣ ਵਾਲਾ ਕੇਵਲ ਵਾਹਿਗੁਰੂ ਹੀ ਹੈ। ਬ੍ਰਹਮਾ, ਵਿਸ਼ਨੂੰ ਜਾਂ ਸ਼ਿਵ ਆਦਿ ਕੋਈ ਵੱਖਰੀਆਂ ਸ਼ਕਤੀਆਂ ਨਹੀਂ।

3. ਸਿੱਖ ਨੇ ਕਦੇ ਵੀ ਕਿਸੇ ਮੰਦਰ, ਮਸਜਿਦ ਜਾਂ ਗਿਰਜੇ ਵਿਚ ਨਹੀਂ ਜਾਣਾ, ਕੇਵਲ ਗੁਰਦੁਆਰੇ ਹੀ ਜਾਣਾ ਹੈ।

4. ਸਿੱਖ ਨੇ ਕਿਸੇ ਮੂਰਤੀ ਦੀ ਪੂਜਾ ਨਹੀਂ ਕਰਨੀ। ਫੋਟੋ ਜਾਂ ਮੂਰਤੀ ਨੂੰ ਹਾਰ ਪਾਉਣੇ, ਧੂਪ ਦੇਣਾ ਗੁਰਸਿੱਖ ਲਈ ਮਨ੍ਹਾਂ ਹੈ। ਗੁਰੂ ਸਾਹਿਬ ਦੀਆਂ ਫੋਟੂਆਂ ਜਾਂ ਮੂਰਤੀਆਂ ਵੀ ਨਹੀਂ ਬਣਾਉਣੀਆਂ ਚਾਹੀਦੀਆਂ। ਪ੍ਰਚਲਤ ਤਸਵੀਰਾਂ ਗੁਰ ਸਾਹਿਬ ਦੀਆਂ ਅਸਲ ਤਸਵੀਰਾਂ ਨਹੀਂ-ਹਨ।

5. ਸਿੱਖ ਨੇ ਭੁੱਲ ਕੇ ਵੀ ਦੇਵੀ ਦੇ ਜਗਰਾਤੇ ਵਿਚ ਨਹੀਂ ਜਾਣਾ।

6. ਸਿੱਖ ਨੇ ਪਿਕਚਰਾਂ ਤੋਂ ਪ੍ਰਹੇਜ਼ ਕਰਨਾ ਹੈ ਕਿਉਂਕਿ ਇਹਨਾਂ ਵਿਚ ਗੰਦੇ ਸੀਨ ਵਿਖਾਏ ਜਾਂਦੇ ਹਨ। ਕੁਸ਼ਤੀਆਂ ਸਰਕਸ ਤੇ ਹੋਰ ਖੇਡਾਂ ਵਾਸਤੇ ਕੋਈ ਮਨਾਹੀ ਨਹੀਂ।

7. ਸਿੱਖ ਨੇ ਆਪਣਾ ਨਾਮ ਸਿੰਘ ਜਾਂ ਕੌਰ ਸ਼ਬਦ ਸਮੇਤ ਪੂਰਾ ਲਿਖਣਾ ਹੈ। ਨਾਮ ਨਾਲ ਜ਼ਾਤ ਨਹੀਂ ਲਿਖਣੀ।

8. ਸਿੱਖ ਨੇ ਕਦੇ ਵੀ, ਕਿਸੇ ਵੀ ਕਿਸਮ ਦਾ ਨਸ਼ਾ (ਸ਼ਰਾਬ,ਭੰਗ, ਅਫੀਮ, ਚਰਸ, ਤੰਬਾਕੂ ਸਿਗਰੇਟ) ਆਦਿ ਨਹੀਂ ਵਰਤਣਾ।

9. ਸਿੱਖ ਧਰਮ ਦੇ ਵਿਰੋਧੀਆਂ ਰਾਧਾ ਸੁਆਮੀਆਂ, ਨਕਲੀ ਨਿਰੰਕਾਰੀਆਂ ਨਾਮਧਾਰੀਆਂ ਤੇ ਹੋਰ ਪਖੰਡੀ ਦੇਹਧਾਰੀ ਗੁਰੂਆਂ ਨਾਲ ਕੋਈ ਸੰਬੰਧ ਨਹੀਂ ਰਖਣੇ।

10. ਸਿੱਖ ਵਾਸਤੇ ਗੰਗਾ ਜਾਂ ਹੋਰ ਕਿਸੇ ਅਨਮਤ ਦੇ ਤੀਰਥ ਤੇ ਇਸ਼ਨਾਨ ਲਈ ਜਾਣਾ ਮਨ੍ਹਾਂ ਹੈ।

11. ਸਿੱਖ ਲੜਕੀਆਂ ਵਾਸਤੇ ਕੰਜਕਾਂ ਲੈਣੀਆਂ ਮਨ੍ਹਾਂ ਹਨ।

12. ਸਿੱਖ ਨੇ ਨੰਗੇ ਸਿਰ ਬਜ਼ਾਰਾਂ ਵਿਚ ਨਹੀਂ ਘੁੰਮਣਾ ਤੇ ਨਾ ਹੀ ਨੰਗੇ ਸਿਰ ਬਾਹਰ ਨਿਕਲਣਾ ਹੈ। ਹਰ ਸਮੇਂ ਦਸਤਾਰ ਜਾਂ ਚੁੰਨੀ ਨਾਲ ਕੇਸ ਢੱਕ ਕੇ ਰਖਣੇ ਹਨ।

13. ਸਿੱਖ ਬੀਬੀਆਂ ਨੇ ਕਿਸੇ ਕਿਸਮ ਦਾ ਕੋਈ ਵਰਤ ਨਹੀਂ ਰਖਣਾ। ਕਰਵਾ ਚੌਥ, ਪੂਰਨਮਾਸ਼ੀ, ਮਸਿਆ ਆਦਿ ਦੇ ਵਰਤ ਰਖਣਾ ਨਿਰੋਲ ਮਨਮੱਤ ਹੈ।

14. ਸਿੱਖ ਨੇ ਕਦੀ ਸਰਾਧ ਨਹੀਂ ਕਰਨੇ ਤੇ ਨਾ ਹੀ ਸਰਾਧਾਂ ਵਿਚ ਹਿੱਸਾ ਲੈਣਾ ਹੈ।

15. ਸਿੱਖ ਵਾਸਤੇ ਸਾਰੇ ਦਿਨ ਹੀ ਚੰਗੇ ਹਨ। ਮਾੜੇ ਚੰਗੇ ਦਿਨਾਂ ਦੀ ਵਿਚਾਰ ਨਹੀਂ ਕਰਨੀ। ਸੰਗਰਾਂਦ, ਮਸਿਆ, ਪੂਰਨਮਾਸ਼ੀ ਆਦਿ ਦਿਨ ਕੋਈ ਖਾਸ ਪਵਿੱਤਰ ਨਹੀਂ ਹਨ, ਸਗੋਂ ਬਾਕੀ ਦੇ ਦਿਨਾਂ ਵਾਂਗ ਹੀ ਹਨ।

16. ਸਿੱਖ ਨੇ ਆਪਸ ਵਿਚ ਮਿਲਣ ਸਮੇਂ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹ' ਹੀ ਬੁਲਾਉਣੀ ਹੈ।

17. ਗੁਰਬਾਣੀ ਦੀਆਂ ਪੋਥੀਆਂ, ਗੁਟਕਿਆਂ ਆਦਿ ਨੂੰ ਰੁਮਾਲ ਵਿਚ ਲਪੇਟ ਕੇ ਸਤਿਕਾਰ ਨਾਲ ਰਖਣਾ ਹੈ।

18. ਗੁਰਬਾਣੀ ਦਾ ਪਾਠ ਕਰਨ ਸਮੇਂ ਕਾਹਲੀ ਨਹੀਂ ਕਰਨੀ। ਪਿਆਰ ਸਤਿਕਾਰ ਨਾਲ ਸਮਝ ਕੇ, ਮਨ ਜੋੜ ਕੇ, ਪਾਠ ਕਰਨਾ ਹੈ।

19. ਸਿੱਖ ਵਾਸਤੇ ਅੰਮ੍ਰਿਤ ਵੇਲੇ ਉਠਣਾ ਜ਼ਰਰੀ ਹੈ।

20. ਲੰਗਰ ਛਕਣ ਸਮੇਂ, ਕੜਾਹ ਪ੍ਰਸ਼ਾਦ ਲੈਣ ਸਮੇਂ ਸਾਨੂੰ ਕਾਹਲੀ ਨਹੀਂ ਕਰਨੀ ਚਾਹੀਦੀ।

21. ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ ਨਿਰੋਲ ਮਨਮੱਤ ਹੈ। ਇਸੇ ਤਰ੍ਹਾਂ ਕੰਧਾਂ ਜਾਂ ਥੜਿਆਂ ਤੇ ਨੱਕ ਰੰਗੜਨਾ ਜਾਂ ਮੰਜੀ ਸਾਹਿਬ ਹੇਠ ਪਾਣੀ ਰਖਣਾ ਮਨਮੱਤ ਹੈ।

22. ਕਿਸੇ ਮਨੁੱਖ ਦਾ ਸਤਿਗੁਰਾਂ ਦੇ ਪ੍ਰਕਾਸ਼ ਸਮੇਂ ਸੰਗਤ ਵਿਚ ਗਦੇਲਾ ਲਾ ਕੇ ਬੈਠਣਾ ਸਖਤ ਮਨਮੱਤ ਹੈ।

23. ਕੀਰਤਨ ਕਰਨ ਸਮੇਂ ਗੁਰਬਾਣੀ ਤੋਂ ਬਾਹਰ ਦੀਆਂ ਮਨਘੜਤ ਤੇ ਵਾਧੂ ਤੁਕਾਂ ਲਾ ਕੇ ਧਾਰਨਾ ਲਾਉਣੀ ਮਨਮੱਤ ਹੈ।

24. ਸੰਗਤ ਵਿਚ, ਇਕ ਵਕਤ, ਇਕੋ ਗੱਲ ਹੋਣੀ ਚਾਹੀਦੀ ਹੈ। ਕੀਰਤਨ ਜਾਂ ਕਥਾ, ਵਖਿਆਨ ਜਾਂ ਪਾਠ।

25. ਅਖੰਡ ਪਾਠ ਜਾਂ ਕਿਸੇ ਹੋਰ ਤਰ੍ਹਾਂ ਦੇ ਪਾਠ ਵੇਲੇ ਕੁੰਭ, ਜੋਤ ਨਾਲੀਏਰ ਆਦਿ ਰਖਣਾ ਮਨਮੱਤ ਹੈ। ਇਸੇ ਤਰ੍ਹਾਂ ਪਾਠ ਦੇ ਨਾਲ ਨਾਲ ਜਾਂ ਵਿਚ ਵਿਚ ਕਿਸੇ ਹੋਰ ਬਾਣੀ ਦਾ ਪਾਠ ਰਖਣਾ ਮਨਮੱਤ ਹੈ।

26. ਸੰਗਤ ਵਿਚ ਕੜਾਹ ਪ੍ਰਸ਼ਾਦ ਵਰਤਾਉਣ ਤੋਂ ਪਹਿਲਾਂ ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵਰਤਾਉਣਾ ਚਾਹੀਦਾ ਹੈ। ਫਿਰ ਤਾਬਿਆ ਬੈਠੇ ਸਿੰਘ ਨੂੰ ਕੌਲ ਵਿਚ ਪਾ ਕੇ ਦੇਣਾ ਚਾਹੀਦਾ ਹੈ।



* * *